


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਮਈ-ਜੂਨ 2009











10/-

# ਇਜਾਜ਼ਤ

# Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਕਾਰਜਕਾਰੀ ਕਮੇਟੀ - ਤਰਕਸ਼ੀਲ ਸੁਸਾਇਟੀ, ਪੰਜਾਬ


1. ਜੱਥੇਬੰਦਕ ਮੁਖੀ - ਮਾਸਟਰ ਰਾਜਿੰਦਰ ਭਦੌੜ, ਮੁਹੱਲਾ ਗਰੇਵਾਲਾਂ ਦਾ ਪਿੰਡ ਤੇ ਡਾਕ: ਭਦੌੜ, ਜ਼ਿਲ੍ਹਾ ਬਰਨਾਲਾ। ਮੋਬਾ: 98728-74620.
2. ਕੌਮੀ ਤੇ ਕੌਮਾਂਤਰੀ ਤਾਲਮੇਲ ਵਿਭਾਗ - ਬਲਵਿੰਦਰ ਬਰਨਾਲਾ, ਗਲੀ ਨੰ: 2 ਨਾਨਕਸਰ ਨਗਰ, ਬਰਨਾਲਾ। ਮੋਬਾ: 98147-32122.
3. ਸੰਪਾਦਕੀ ਵਿਭਾਗ- ਅਵਤਾਰ ਗੋਂਦਾਰਾ ਐਡਵੋਕੇਟ, ਗਲੀ ਨੰ: 4 ਹਰਿੰਦਰਾ ਨਗਰ, ਫ਼ਰੀਦਕੋਟ। ਮੋਬਾ: 98552-05818.
4. ਸਾਹਿਤ ਵਿਭਾਗ- ਬਲਵੀਰ ਚੰਦ ਲੋਗੋਂਵਾਲ, ਪਿੰਡ ਤੇ ਡਾਕ: ਲੋਗੋਂਵਾਲ (ਪੱਤੀ ਬਟੂਹਾ) ਜ਼ਿਲ੍ਹਾ ਸੰਗਰੂਰ। ਮੋਬਾ: 98153-17028.
5. ਸੱਭਿਆਚਾਰਕ ਵਿਭਾਗ- ਸੁਖਦੇਵ ਫਗਵਾੜਾ, 106-ਸੀ, ਗਰੀਨ ਪਾਰਕ ਨੇੜੇ ਪਲਾਹੀ ਰੋਡ ਚੂੰਗੀ, ਫਗਵਾੜਾ। ਮੋਬਾ: 99159-60380.
6. ਪ੍ਰਿੰਟਿੰਗ ਵਿਭਾਗ- ਸੁਖਵਿੰਦਰ ਬਾਗਪੁਰ, ਮਾਰਫਤ ਅੱਪੂ ਆਰਟ ਪ੍ਰੈਸ, ਸ਼ਾਹਕੋਟ, ਜ਼ਿਲ੍ਹਾ ਜਲੰਧਰ। ਮੋਬਾ: 94174-27538.
7. ਮੀਡੀਆ ਵਿਭਾਗ- ਸੁਖਵੀਰ ਜੋਗਾ, ਪਿੰਡ ਤੇ ਡਾਕ ਜੋਗਾ, ਜ਼ਿਲਾ ਮਾਨਸਾ। ਮੋਬਾ: 98150-13046.
8. ਮਾਨਸਿਕ ਸਿਹਤ ਵਿਭਾਗ - ਭੂਰਾ ਸਿੰਘ ਮਹਿਮਾਸਰਜਾ ਪਿੰਡ ਤੇ ਡਾਕ: ਮਹਿਮਾਸਰਜਾ ਜ਼ਿਲ੍ਹਾ ਬਠਿੰਡਾ। ਮੋਬਾ: 98761-14445.
9. ਕਾਨੂੰਨ ਵਿਭਾਗ - ਹਰਿੰਦਰ ਲਾਲੀ ਐਡਵੋਕੇਟ, ਤਰਕਸ਼ੀਲ ਮਾਰਗ, ਪਟਿਆਲਾ ਰੋਡ ਸੁਨਾਮ ਜ਼ਿਲ੍ਹਾ ਸੰਗਰੂਰ। ਮੋਬਾ: 97792-11000.


**ਮੈਗਜੀਨ ਵਿੱਚ ਛਪਣ ਵਾਲੀ ਕੋਈ ਵੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਹੀ ਭੇਜੀ ਜਾਵੇ-**

tarkshil@yahoo.co.in
gondarasa@yahoo.com

## ਤਤਕਰਾ



### ਮੁੱਖ ਪੰਨੇ ਦਾ ਚਿੱਤਰ

ਅੰਧਵਿਸ਼ਵਾਸ ਅਤੇ ਭਾਰਤੀ ਸਪੇਸ ਮਿਸ਼ਨ ਦੀਆਂ ਪ੍ਰਾਪਤੀਆਂ।

'ਤਰਕਸ਼ੀਲ ਮੈਗਜੀਨ' ਪੜ੍ਹਨ ਲਈ log on ਕਰੋ :
www.tarksheel.org

*ਮੌਤ ਦੁਨਿਆਵੀ ਔਖਿਆਈਆਂ ਤੋਂ ਛੁਟਕਾਰਾ ਪਾਉਣ ਦਾ ਸਾਧਨ ਨਹੀਂ ਹੋਣੀ ਚਾਹੀਦੀ*
*..ਸ਼ਹੀਦ ਭਗਤ ਸਿੰਘ*


**ਸੰਪਾਦਕੀ ਕਾਮੇ (ਆਨਰੇਰੀ)**
ਹਰਭਜਨ ਸਿੰਘ
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਸੁਮੀਤ ਸਿੰਘ
ਵਿਜੈ ਬੰਬੇਲੀ
ਜਸਵੀਰ ਜੋਗਾ
ਸੁਖਵੀਰ ਮੋਰੋ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.co.in

**ਚੰਦੇ**
ਦੋ ਸਾਲਾ : 100 ਰੁਪਏ
ਵਿਦੇਸ਼ : 6 ਪੌਂਡ ਜਾਂ 10 ਡਾਲਰ

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

*ਸੰਪਰਕ/ਰਚਨਾਵਾਂ ਤੇ ਚੰਦਿਆਂ ਲਈ ਪਤਾ:*
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਐਡਵੋਕੇਟ ਅਵਤਾਰ ਐਸ. ਗੋਂਦਾਰਾ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


**ਸੰਪਾਦਕੀ**

## ਲੋਕ-ਪ੍ਰੇਮ ਅਤੇ ਪ੍ਰਸੰਸਾ

ਪੈਸਾ ਅਤੇ ਪ੍ਰੇਮ ਮਨੁੱਖੀ ਅਮਲ ਦੇ ਦੋ ਵੱਡੇ ਪ੍ਰੇਰਕ ਹਨ। ਸ਼੍ਰੇਣਿਕ ਸਮਾਜ ਵਿਚ ਜਿਉਂਦੇ ਰਹਿਣ ਦੀ ਮੂਲ ਪ੍ਰਵਿਰਤੀ ਵਿਗੜੇ ਰੂਪ ਵਿੱਚ ਰੂਪਾਂਤ੍ਰਿਤ ਹੋ ਕੇ ਹਿੰਸਾ, ਲੋਭ, ਭ੍ਰਿਸ਼ਟਾਚਾਰ ਅਤੇ ਜ਼ਖੀਰੇਬਾਜ਼ੀ ਵਰਗੇ ਐਬਾਂ ਵਿਚ ਪ੍ਰਗਟ ਹੁੰਦੀ ਹੈ। ਮਨੁੱਖ ਨੂੰ ਇਹਨਾਂ ਐਬਾਂ ਤੋਂ ਸੁਰਖਰੂ ਕਰਨ ਲਈ ਹੀ ਸ਼੍ਰੇਣੀ ਰਹਿਤ ਸਮਾਜ ਦਾ ਏਜੰਡਾ ਸਿਆਸੀ ਮੰਚ 'ਤੇ ਆਇਆ। ਇਤਿਹਾਸ ਦੀ ਸ਼ੁਰੂਆਤ ਤੋਂ ਹੀ ਚਿੰਤਕਾਂ, ਦਾਰਸ਼ਨਿਕਾਂ, ਵਿਗਿਆਨੀਆਂ ਅਤੇ ਕਰਮਯੋਗੀਆਂ ਨੇ ਇਸ ਏਜੰਡੇ ਨੂੰ ਸਾਕਾਰ ਕਰਨ ਲਈ ਆਪੋ-ਆਪਣੇ ਪੱਧਰ 'ਤੇ ਤਾਣ ਲਾਇਆ। ਇਸ ਰਾਹ 'ਤੇ ਚੱਲਦਿਆਂ ਉਹ ਜਲਾ ਵਤਨ ਹੋਏ, ਜੇਲ੍ਹੀਂ ਗਏ ਜਾਂ ਸੂਲੀਆਂ 'ਤੇ ਚੜ੍ਹੇ। ਆਪਣੀ ਲਿਆਕਤ ਦੇ ਬਲਬੂਤੇ ਸਮੇਂ ਦੇ ਹਾਕਮਾਂ ਤੋਂ ਉਹ ਪੈਸਾ, ਜਾਗੀਰਾਂ ਅਤੇ ਪੁਜੀਸ਼ਨਾਂ ਹਾਸਲ ਕਰ ਸਕਦੇ ਸਨ। ਆਪਣੇ ਪਰਿਵਾਰ 'ਚ ਬਹਿ ਕੇ ਗ੍ਰਹਿਸਥੀ ਮਾਣ ਸਕਦੇ ਸਨ। ਸਵਾਲ ਉੱਠਦਾ ਹੈ, ਉਹਨਾਂ ਨੇ ਇਸ ਤਰ੍ਹਾਂ ਕਿਉਂ ਨਹੀਂ ਕੀਤਾ। ਇਸ ਦਾ ਇਕੋ ਕਾਰਨ ਹੋ ਸਕਦਾ ਹੈ, ਪ੍ਰੇਮ ਦਾ ਜ਼ਜ਼ਬਾ। ਥੁੜ੍ਹੇ ਤੇ ਦੁਖੀ ਹਮਸਾਇਆਂ ਪ੍ਰਤੀ ਸੰਵੇਦਨਾ, ਹਮਦਰਦੀ। ਉਹਨਾਂ ਨੂੰ ਉਸ ਪੀੜਾ ਤੋਂ ਨਿਜ਼ਾਤ ਦੁਵਾਉਣ ਲਈ ਪੈਸ਼ਨ (ਤੜਪ)। ਇਹ ਕਿਸੇ ਦਿਲ ਜਲੇ ਦਾ ਪ੍ਰੇਮ ਨਹੀਂ, ਜੋ ਆਪਣੀ ਪ੍ਰੇਮਿਕਾ 'ਤੇ ਤੇਜ਼ਾਬ ਛਿੜਕਦਾ ਹੈ । ਜਿਸ 'ਚ ਈਰਖਾ, ਸਾੜਾ ਅਤੇ ਬਦਲੇਖੋਰੀ ਹੈ। ਇਹ ਸਵੈ ਪ੍ਰੇਮ 'ਚ ਡੁੱਬੇ ਉਸ ਵਿਅਕਤੀ ਦਾ ਅਹਿਸਾਸ ਵੀ ਨਹੀਂ ਜੋ ਆਪਣੇ ਆਪ ਨੂੰ ਕੇਂਦਰ ਸਮਝ ਕੇ, ਸਾਰੇ ਸਮਾਜ ਨੂੰ ਹਾਸ਼ੀਏ ਤੇ ਫਿਰਦੀ ਭੀੜ ਸਮਝਦਾ ਹੈ। ਇਹ ਉਹ ਜ਼ਜ਼ਬਾ ਹੈ ਜੋ ਆਪਣੇ ਪਿਆਰ (ਆਦਰਸ਼, ਜੀਵਨ-ਮੁੱਲ, ਲੋਕ-ਸੇਵਾ) ਦੀ ਖਾਤਰ ਜਾਨ ਤੱਕ ਵਾਰਦਾ ਹੈ। ਇਸ ਤਰ੍ਹਾਂ ਕਰਦਿਆਂ ਉਸਨੂੰ ਨਾ ਖੁਸ਼ਾਮਦ ਦੀ ਤਲਬ ਹੁੰਦੀ ਹੈ ਨਾ ਪ੍ਰਸੰਸਾ ਦੀ ਲੋੜ। ਇਸ ਪੈਸ਼ਨ ਦਾ ਜਲੌਅ ਮਾਂ ਦੀ ਮਮਤਾ, ਸੱਚ ਦੀ ਤਲਾਸ਼ 'ਚ ਲੱਗੇ ਵਿਗਿਆਨੀਆਂ, ਦਾਰਸ਼ਨਿਕਾਂ ਅਤੇ ਮਨੁੱਖੀ ਅਜ਼ਾਦੀ ਲਈ ਜੂਝਦੇ ਇਨਕਲਾਬੀਆਂ ਦੀਆਂ ਜਿੰਦਗੀਆਂ ਵਿਚ ਦੇਖਿਆ ਜਾ ਸਕਦਾ ਹੈ। ਬੱਚੇ ਦੀ ਨਿੱਕੀ ਜਿਹੀ ਤਕਲੀਫ਼ ਨੂੰ ਦੇਖ ਕੇ ਤ੍ਰਬਕਦੀ ਮਮਤਾ, ਸੱਚ ਦੇ ਮੁਤਲਾਸ਼ੀ ਜੁਗ ਪੁਰਸ਼ਾਂ, ਵਿਗਿਆਨੀਆਂ, ਦਾਰਸ਼ਨਿਕਾਂ ਦਾ ਤਸੀਹੇ ਸਹਿਣਾ ਤੇ ਇਨਕਲਾਬੀਆਂ ਦਾ ਅਜ਼ਾਦੀ ਲਈ ਜਾਨ ਵਾਰਨਾ, ਰਸਮੀ ਕਿਸਮ ਦੀ ਸ਼ਾਬਾਸ਼ੇ, ਖੁਸ਼ਾਮਦ ਜਾਂ ਪ੍ਰਸੰਸਾ ਦੀ ਭੁੱਖ ਤੋਂ ਪਰ੍ਹੇ ਦੀਆਂ ਗੱਲਾਂ ਹਨ। ਪ੍ਰੰਸਸਾ ਤੇ ਸਤਿਕਾਰ ਦੀ ਗੱਲ ਛੱਡੋ, ਬਹੁਤਿਆਂ ਨੂੰ ਜਿਉਂਦੇ ਜੀ ਨਕਾਰਿਆ ਗਿਆ (ਕਰਾਈਸਟ ਨੂੰ ਸੂਲੀ, ਸੁਕਰਾਤ ਨੂੰ ਜ਼ਹਿਰ, ਬਰੂਨੋ ਨੂੰ ਅੱਗ, ਗਲੈਲੀਓ ਦੀ ਬੇਦਖ਼ਲੀ, ਡਾਰਵਿਨ ਦੀ ਨਿਖੇਧੀ ਆਦਿ ਇਤਿਹਾਸਕ ਸੱਚਾਈਆਂ ਦੀ ਲੰਮੀ ਲੜੀ ਹੈ।) ਉਹਨਾਂ ਦੇ ਮਰਨ ਉਪਰੰਤ ਦਹਾਕਿਆਂ ਨਹੀਂ, ਸਦੀਆਂ ਬਾਅਦ ਸਵੀਕਾਰਿਆ ਅਤੇ ਮੁੱਲ ਪਾਇਆ ਗਿਆ। ਸਵਾਲ ਉੱਠਦਾ ਹੈ, ਪ੍ਰਸੰਸਾ ਅਤੇ ਸਵਕ੍ਰਿਤੀ ਬਿਨਾਂ ਇਹਨਾਂ ਦਾ ਕਿਵੇਂ ਸਰਿਆ? ਇਹ ਆਪੋ ਆਪਣੇ ਮਾਰਗ ਤੋਂ ਕਿਉਂ ਨਹੀਂ ਭਟਕੇ? ਸਮਾਜ ਬਦਲਣ ਤੁਰੇ ਕਾਰਕੁੰਨਾਂ ਲਈ ਇਹਨਾਂ ਸਵਾਲਾਂ ਨੂੰ ਸੰਬੋਧਨ ਹੋਣਾ ਚਾਹੀਦਾ ਹੈ। ਫੋਕੀ ਪ੍ਰਸੰਸਾ ਅਤੇ ਸਵਕ੍ਰਿਤੀ ਦੀ ਘਾਟ, ਜੇ ਉਹਨਾਂ ਨੂੰ ਨਿਰ-ਉਤਸ਼ਾਹ ਕਰਦੀ ਹੈ, ਰਾਹ ਤੋਂ ਥਿੜਕਾਉਂਦੀ ਹੈ, ਤਾਂ ਤੁਰੰਤ ਚੌਕਸ ਹੋਣ ਦੀ ਲੋੜ ਹੈ। ਜਿੱਥੇ, ਮਨੁੱਖ ਅਤੇ ਉਸਦਾ ਆਦਰਸ਼ (ਪ੍ਰੇਮ) ਇੱਕ-ਮਿੱਕ ਹੁੰਦੇ ਹਨ ਉੱਥੇ ਪ੍ਰਸੰਸਾ ਅਤੇ ਸਵਕ੍ਰਿਤੀ ਦੀ ਇੱਛਾ ਦੇ ਪੈਦਾ ਹੋਣ ਲਈ ਥਾਂ ਨਹੀਂ ਹੁੰਦੀ ਇਹ ਇਕਮਿਕਤਾ ਉਸਨੂੰ ਚਾਰਜ਼ਡ ਕਰੀ ਰੱਖਦੀ ਹੈ। ਪਰ ਜੇ ਮਨੁੱਖ ਅਤੇ ਉਸਦਾ ਆਦਰਸ਼ ਦੂਰ-ਦੂਰ ਖੜੇ ਹੋਣ ਤਾਂ ਖਾਲੀ ਪਈ ਥਾਂ ਵਿਚ ਮਾਨਾਂ ਸਨਮਾਨਾਂ ਦੀ ਇੱਛਾ ਦਾ ਘਾਹ ਉੱਗ ਖਲੋਦਾਂ ਹੈ। ਖੇਤ ਨੂੰ ਅੱਗ ਲੱਗੀ ਹੋਈ ਹੈ (ਮਾਨਸਿਕ-ਸਮਾਜਿਕ ਪ੍ਰਦੂਸ਼ਣ, ਸਿਆਸੀ ਸਮਾਜਿਕ ਅਨਿਸਚਿਤਤਾ, ਮਨੁੱਖੀ ਰਿਸ਼ਤਿਆਂ ਵਿਚ ਨਿਘਾਰ) ਇਸ ਹਾਲਤ ਵਿੱਚ ਚੇਤੰਨ ਮਨੁੱਖ ਵੱਟ 'ਤੇ ਖੜ੍ਹ ਕੇ ਸਮਾਜ ਸੇਵੀ ਵਜੋਂ ਸਵੀਕਾਰੇ, ਸਨਮਾਨੇ ਜਾਣ ਦੀ ਉਡੀਕ ਨਹੀਂ ਕਰ ਸਕਦਾ। ਉਸਨੂੰ ਆਪਣੀ ਬਾਲਟੀ ਦਾ ਪਾਣੀ ਬਲਦੀ ਅੱਗ 'ਤੇ ਫੌਰੀ ਤੌਰ 'ਤੇ ਪਾਉਣ ਦੀ ਲੋੜ ਹੈ।

gondarasa@yahoo.com

# ਵਿਗਿਆਨ ਤੇ ਅੰਧਵਿਸ਼ਵਾਸ

ਜਸਟਿਸ ਆਰ. ਏ. ਜਹਾਗਿਰਦਾਰ

21ਵੀਂ ਸਦੀ 'ਚ ਅੰਧਵਿਸ਼ਵਾਸਾਂ ਦੀ ਗੱਲ ਕਰਨੀ ਬੇਤੁਕੀ ਲੱਗ ਸਕਦੀ ਹੈ ਪਰ ਅਫ਼ਸੋਸ, ਇਹ ਇਵੇਂ ਨਹੀਂ। ਅੰਧਵਿਸ਼ਵਾਸ ਪੌਣ ਚੱਕੀ ਵਾਂਗ ਨਹੀਂ ਹੈ। ਮੁੰਬਈ 'ਚ ਰਹਿੰਦਿਆਂ, ਹਥਲੀ ਲਿਖਤ ਲਿਖਣ ਵੇਲੇ ਕਈ ਅੰਧਵਿਸ਼ਵਾਸ ਅੱਖਾਂ ਸਾਹਮਣੇ ਆ ਰਹੇ ਹਨ। ਮਹਾਰਾਸ਼ਟਰ ਸੂਬੇ ਨੂੰ ਉਦਾਰ ਤੇ ਅਗਾਂਹਵਧੂ ਮੰਨਿਆ ਜਾਂਦਾ ਹੈ। ਕਈ ਵਰ੍ਹਿਆਂ ਦੀ ਗੱਲ ਹੈ, ਮੁੰਬਈ ਵਿੱਚ ਗਣਪਤੀ ਦੇ ਦੁੱਧ ਪੀਣ ਦੀ ਗੱਲ ਪੈਦਾ ਹੋਈ ਅਤੇ ਦੁਨੀਆਂ ਦੇ ਹਿੰਦੂ ਬਹੁ ਸੰਮਤੀ ਵਾਲੇ ਖ਼ੇਤਰਾਂ 'ਚ ਇੰਟਰਨੈੱਟ ਰਾਹੀਂ ਫ਼ੈਲ ਗਈ। ਕੁਝ ਦਿਨਾਂ ਦੀ ਗੱਲ ਹੈ, ਇੱਕ ਪਿੰਡ 'ਚ 'ਸ਼ਨੀ' ਦਾ ਜਨਮ ਦਿਨ ਮਨਾਇਆ ਗਿਆ ਜਿਸ ਵਿੱਚ ਹਜ਼ਾਰਾਂ ਸ਼ਰਧਾਲੂਆਂ ਨੇ ਸ਼ਿਰਕਤ ਕੀਤੀ। ਜੇ ਸ਼ਨੀ ਗ੍ਰਹਿ 'ਸ਼ਨੀ' ਹੈ ਤਾਂ ਇਹ ਕਮਾਲ ਦੀ ਗੱਲ ਹੈ ਕਿ ਉਸ ਦਾ ਜਨਮ ਦਿਨ ਤਹਿ ਹੈ। ਜਦੋਂ ਕਿ ਵਿਗਿਆਨੀ ਬ੍ਰਹਿਮੰਡ ਦੇ ਜਨਮ ਦਿਨ ਨੂੰ ਠੀਕ ਤਰ੍ਹਾਂ ਦੱਸ ਸਕਣ ਦੇ ਯੋਗ ਨਹੀਂ ਹੋਏ। ਸਿਵਾਏ ਇਸ ਦੇ ਕਿ ਇਹ 14 ਬਿਲੀਅਨ ਸਾਲ ਪਹਿਲਾਂ ਹੋਂਦ 'ਚ ਆਇਆ।

ਹੁਣ ਵੀ, ਸਾਡੇ ਤੇ ਰਾਜ ਕਰਨ ਵਾਲੇ ਰੱਬ ਜਾਂ ਦੇਵਤਿਆਂ ਦਾ ਆਸ਼ੀਰਵਾਦ ਲੈਣ ਲਈ ਧਾਰਮਿਕ ਸਥਾਨਾਂ ਅਤੇ ਮੰਦਰਾਂ 'ਚ ਜਾਂਦੇ ਹਨ। ਭਾਰਤ ਵਰਸ਼ ਵਿੱਚ ਅਤੇ ਮਹਾਰਾਸ਼ਟਰ 'ਚ ਵਿਸ਼ੇਸ਼ ਤੌਰ ਤੇ ਗਣਪਤੀ ਮੇਲਿਆਂ ਨੂੰ ਵੱਡੇ ਤੌਰ ਤੇ ਮਨਾਇਆ ਜਾਂਦਾ ਹੈ। ਜੋ ਸੰਕੇਤ ਕਰਦਾ ਹੈ ਕਿ ਸੰਵਿਧਾਨ ਦੇ ਆਰਟੀਕਲ 51ਏ ਦੇ ਬਾਵਜੂਦ, ਅਸੀਂ ਵਿਗਿਆਨਕ ਸੋਚ ਨੂੰ ਗ੍ਰਹਿਣ ਨਹੀਂ ਕੀਤਾ ਹੈ। ਇਸ ਲਈ ਵਿਗਿਆਨ, ਅੰਧ ਵਿਸ਼ਵਾਸ ਅਤੇ ਗ਼ੈਰ ਕੁਦਰਤੀ ਘਟਨਾਵਾਂ ਬਾਰੇ ਆਪਣੀ ਯਾਦਾਸ਼ਤ ਨੂੰ ਮੁੜ ਤਾਜ਼ਾ ਕਰਨਾ ਠੀਕ ਹੋਵੇਗਾ।

ਵਿਗਿਆਨ ਅਤੇ ਵਿਗਿਆਨਕ ਢੰਗ ਬਾਰੇ ਦੱਸਣ ਤੋਂ ਪਹਿਲਾਂ, ਆਪਾਂ ਨੂੰ ਅੰਧ ਵਿਸ਼ਵਾਸ ਅਤੇ ਗ਼ੈਰ ਕੁਦਰਤੀ ਘਟਨਾਵਾਂ ਬਾਰੇ ਜਾਣ ਲੈਣਾ ਚਾਹੀਦਾ ਹੈ। ਸੇਂਟ ਪਾਲ ਨੇ ਕਿਹਾ ਕਿ **ਜਿੱਥੇ ਕੋਈ ਸਬੂਤ ਨਹੀਂ ਹੁੰਦਾ ਆਸਥਾ ਉੱਥੋਂ ਸ਼ੁਰੂ ਹੁੰਦੀ ਹੈ। ਦੂਜੇ ਸ਼ਬਦਾਂ 'ਚ ਆਸਥਾ ਉਹ ਵਿਸ਼ਵਾਸ ਹੈ ਜਿਸ ਦਾ ਕੋਈ ਆਧਾਰ ਨਹੀਂ ਹੁੰਦਾ।** ਇਹ ਅੰਧ ਵਿਸ਼ਵਾਸ ਤੋਂ ਵੱਖਰਾ ਕਿਵੇਂ ਹੈ? ਸੰਖੇਪ ਆਕਸਫ਼ੋਰਡ ਸ਼ਬਦਕੋਸ਼ ਮੁਤਾਬਕ ਇਸ ਦਾ ਮਤਲਬ ਹੈ, ਅਲੌਕਿਕ ਬਾਰੇ ਲਾਈਲੱਗ ਪੁਣਾ, ਅਣਜਾਣੇ ਜਾਂ ਰਹੱਸਮਈ ਘਟਨਾਕ੍ਰਮ ਤੋਂ ਤਰਕਹੀਣ ਭੈਅ। ਅੰਧ ਵਿਸ਼ਵਾਸ ਦਾ ਅਲੌਕਿਕਤਾ ਨਾਲ ਸਿੱਧਾ ਸਬੰਧ ਹੈ। ਅਜਿਹੀ ਮਾਨਸਿਕ ਅਵਸਥਾ ਜੋ ਕੁਦਰਤੀ ਨਿਯਮਾਂ ਤੋਂ ਉੱਪਰ ਕਿਸੇ ਸ਼ਕਤੀ ਦਾ ਰਹੱਸ ਉਦਘਾਟਨ ਕਰਦੀ ਹੈ। ਇਹ ਜਾਦੂਈ ਤੇ ਰਹੱਸਮਈ ਹੁੰਦੀ ਹੈ। ਅੰਧਵਿਸ਼ਵਾਸ ਅਤੇ ਅਲੌਕਿਕਤਾ ਇੱਕ ਦੂਸਰੇ ਦੇ ਪੂਰਕ ਹਨ। **ਜੋ ਵੀ ਅੰਧਵਿਸ਼ਵਾਸ ਹੈ, ਉਹ ਅਲੌਕਿਕ ਨਹੀਂ ਹੁੰਦਾ ਪਰ ਜੋ ਵੀ ਅਲੌਕਿਕ ਹੈ ਉਹ ਜਰੂਰ ਹੀ ਅੰਧ ਵਿਸ਼ਵਾਸ ਹੈ।** ਇਨਸਾਈਕਲੋਪੀਡੀਆ ਬ੍ਰੀਟੇਨਕਾ ਅਨੁਸਾਰ ਅੰਧਵਿਸ਼ਵਾਸ ਕਈ ਕਿਸਮਾਂ ਦੇ ਹੁੰਦੇ ਹਨ। ਸਭ ਤੋਂ ਪਹਿਲਾਂ ਧਾਰਮਿਕ ਅੰਧਵਿਸ਼ਵਾਸ ਆਉਂਦੇ ਹਨ, ਜਿਵੇਂ ਪ੍ਰਾਰਥਨਾਵਾਂ, ਵਰਤ ਆਦਿ। ਫਿਰ ਸਭਿਆਚਾਰਕ ਅੰਧਵਿਸ਼ਵਾਸ ਹਨ ਜੋ ਮੁਲਕ ਤੋਂ ਮੁਲਕ ਅਤੇ ਇੱਕ ਖ਼ਿੱਤੇ ਤੋਂ ਦੂਸਰੇ ਖ਼ਿੱਤੇ ਤੱਕ ਵੰਨ ਸੁਵੰਨੇ ਹਨ। ਈਸਾਈਆਂ ਲਈ 13 ਨੰਬਰ ਅਸ਼ੁੱਭ ਹੈ ਕਿਉਂਕਿ ਆਖ਼ਰੀ ਭੋਜ ਵੇਲੇ, ਕਰਾਈਸਟ ਦੇ ਵਿਸ਼ਵਾਸ ਘਾਤੀ ਚੇਲੇ ਜੂਡਾਸ ਦਾ ਨੰਬਰ 13 ਸੀ। ਇਸੇ ਤਰ੍ਹਾਂ ਪੱਛਮ ਵਿੱਚ 3 ਨੰਬਰ ਨੂੰ ਮਾੜਾ ਗਿਣਿਆ ਜਾਂਦਾ ਹੈ ਜਦਕਿ ਹਿੰਦੂਆਂ ਲਈ ਇਹ ਸ਼ੁਭ ਤੇ ਚੰਗਾ ਹੈ। ਹਿੰਦੂ, ਕਿਸੇ ਵੀ ਧਾਰਮਿਕ ਸਥਾਨ ਜਾਂ ਦੇਵਤੇ ਦੁਆਲੇ ਤਿੰਨ ਪਰਿਕਰਮਾ ਕਰਦੇ ਹਨ। ਆਮ ਤੌਰ ਤੇ ਪਵਿੱਤਰ ਜਲ ਨੂੰ ਤਿੰਨ ਵਾਰ ਲਿਆ ਜਾਂਦਾ ਹੈ। ਮੇਰੇ ਖ਼ਿਆਲ 'ਚ ਹਰ ਧਰਮ ਇੱਕ ਜਥੇਬੰਦਕ ਅੰਧਵਿਸ਼ਵਾਸ ਹੈ। ਅੱਜ ਦੇ ਗਿਆਨ ਦੀ ਕਸਵੱਟੀ ਤੇ ਧਰਮ ਦੇ ਕਿਸੇ ਵੀ ਮੱਤ ਨੂੰ ਪਰਖ਼ ਕੇ ਵੇਖੋ, ਤੁਸੀਂ ਵੇਖੋਗੇ ਕਿ ਉਹ ਅੰਧ ਵਿਸ਼ਵਾਸੀ ਹੈ ਜਿਵੇਂ ਜੇ.ਬੀ. ਬਰੀ ਨੇ ਕਿਹਾ ਹੈ ਕਿ ਜੇ ਨੂਹ ਦੀ ਬੇੜੀ ਅਤੇ ਹੜ੍ਹਾਂ ਵਾਲੀ ਕਹਾਣੀ ਸੱਚੀ ਹੈ ਫਿਰ ਨਾ ਤਰ ਜਾਂ ਉੱਡ ਸਕਣ ਵਾਲੇ ਜਾਨਵਰ ਅਫ਼ਰੀਕਾ ਅਤੇ ਸਮੁੰਦਰੀ ਟਾਪੂਆਂ ਵਿੱਚ ਕਿਵੇਂ ਪਹੁੰਚ ਗਏ? ਉਨ੍ਹਾਂ ਨਵੀਆਂ ਨਸਲਾਂ ਬਾਰੇ ਕੀ ਕਹੋਗੇ, ਜੋ ਦੁਨੀਆਂ 'ਚ ਲਗਾਤਾਰ ਹੋਂਦ 'ਚ ਆ ਰਹੀਆਂ ਹਨ ਪਰ ਪਹਿਲਾਂ ਨਹੀਂ ਸਨ? ਆਸਟ੍ਰੇਲੀਆ ਦਾ ਕੰਗਾਰੂ ਕਿਧਰੋਂ ਆਣ ਟਪਕਿਆ? (A History of freedom of Thougt 1952 Edition Page 151) ਭਗਵਤ ਗੀਤਾ ਦਾ 11ਵੇ ਅਧਿਆਇ ਵਿਚਲਾ 'ਵਿਸ਼ਵ ਸਵਰੂਪਦਰਸ਼ਨ' ਵਿਗਿਆਨ ਦੁਆਰਾ ਲੱਭੇ ਗਏ ਸੂਰਜੀ ਮੰਡਲ ਦੇ ਬਿਲਕੁਲ ਉਲਟ ਹੈ।

'ਵਜਨਿਆ' ਇਸ ਮੁਲਕ 'ਚ ਆਮ ਪਾਈ ਜਾਂਦੀ ਅੰਧਵਿਸ਼ਵਾਸੀ ਰੀਤ ਹੈ। 'ਵਜਨਿਆਸ' ਇਸ ਲਈ ਕੀਤੇ ਜਾਂਦੇ ਹਨ ਤਾਂ ਜੋ ਭਾਰਤ ਕ੍ਰਿਕਟ ਦਾ ਮੈਚ ਜਿੱਤ ਜਾਵੇ ਜਾਂ ਚੰਗੇ ਮੀਂਹ ਪੈਣ ਜਾਂ ਕਿਸੇ ਜੋੜੇ ਘਰ ਬੱਚੇ ਜਾਂ ਲੜਕੇ ਦਾ ਜਨਮ ਹੋਵੇ। ਵੱਖ-ਵੱਖ ਧਰਮਾਂ ਦੇ ਵੱਖ-ਵੱਖ ਵਿਸ਼ਵਾਸ ਹਨ। ਉਨ੍ਹਾਂ ਨੂੰ ਕਿਨਾਰੇ ਵਾਲੇ ਵਿਸ਼ਵਾਸ ਕਿਹਾ ਜਾਂਦਾ ਹੈ ਕਿਉਂਕਿ ਉਹ ਧਰਮਾਂ ਦੇ ਕੇਂਦਰੀ ਵਿਸ਼ਵਾਸ ਨਹੀਂ ਹੁੰਦੇ। ਇੱਕ ਤਰ੍ਹਾਂ ਨਾਲ ਉਹ ਸਭਿਆਚਾਰਕ ਹੁੰਦੇ ਹਨ। ਸਭਿਆਚਾਰਕ ਅੰਧਵਿਸ਼ਵਾਸ ਵੀ ਹੁੰਦੇ ਹਨ, ਇਨ੍ਹਾਂ ਦੀ ਗਿਣਤੀ ਅਤੇ ਕਿਸਮ ਦਾ ਕੋਈ ਹੱਦ ਬੰਨਾ ਨਹੀਂ। ਇਹ ਇੱਕ ਮੁਲਕ ਤੋਂ ਦੂਜੇ ਮੁਲਕ, ਇੱਕ ਧਾਰਮਕ ਗੁੱਟ ਤੋਂ ਦੂਜੇ ਧਾਰਮਕ ਗੁੱਟ ਅਤੇ ਇੱਕ ਖ਼ੇਤਰ ਤੋਂ ਦੂਜੇ ਖ਼ੇਤਰ ਤੱਕ ਬਦਲਦੇ ਰਹਿੰਦੇ ਹਨ। ਮੈਂ ਨੰਬਰ 13 ਅਤੇ 3 ਸਬੰਧੀ ਪਹਿਲਾਂ ਇਸ਼ਾਰਾ ਕਰ ਚੁੱਕਿਆ ਹਾਂ। ਵਿਸ਼ੇਸ਼ ਰੰਗ ਦੇ ਪੱਥਰ ਦੀ ਤਰਜੀਹ, ਤਵੀਤ ਜਾਂ ਮੁੰਦਰੀਆਂ ਦਾ ਪਹਿਨਣਾ, ਕੁੰਡਲੀ ਵਿੱਚ ਮੰਗਲ ਦਾ ਭੈਅ, ਆਮ ਪਾਏ ਜਾਂਦੇ ਸਭਿਆਚਾਰਕ ਅੰਧ ਵਿਸ਼ਵਾਸ ਹਨ। ਸਮਾਜਕ ਅੰਧ ਵਿਸ਼ਵਾਸਾਂ ਦੇ ਆਧਾਰ ਬਾਰੇ ਅੰਦਾਜ਼ਾ ਲਗਾਉਣਾ ਔਖ਼ਾ ਹੈ। ਕੱਪੜਿਆਂ ਦਾ ਰੰਗ, ਵਿਸ਼ੇਸ਼ ਪੈੱਨ, ਦਿਸ਼ਾਵਾਂ ਵਿੱਚ ਅੰਧ ਵਿਸ਼ਵਾਸ ਅਤੇ ਵਸਤੂ ਸ਼ਾਸ਼ਤਰ ਆਦਿ ਸਮਾਜਕ ਅੰਧਵਿਸ਼ਵਾਸ ਦੀਆਂ ਕਿਸਮਾਂ ਹਨ। ਫਿਰ, ਨੁਕਸਾਨ ਰਹਿਤ ਅੰਧਵਿਸ਼ਵਾਸਾਂ ਉੱਪਰ ਇਤਰਾਜ਼ ਕਰਨ ਦੀ ਕੀ ਲੋੜ ਹੈ? ਕਿਸੇ ਵਿਅਕਤੀ ਜਾਂ ਸਮਾਜ ਦੁਆਰਾ ਲਗਾਤਾਰ ਨਿਭਾਈ ਜਾਂਦੀ ਤਰਕਹੀਣ ਰੀਤ, ਉਸ ਸਮਾਜ ਜਾਂ ਵਿਅਕਤੀ ਨੂੰ ਕਮਜ਼ੋਰ ਕਰ ਦਿੰਦੀ ਹੈ। ਮਨੁੱਖੀ ਸਮਾਜ ਦੇ ਤਰਕਸ਼ੀਲ ਆਧਾਰ ਨੂੰ ਇਸ ਤੋਂ ਗੰਭੀਰ ਖ਼ਤਰਾ ਹੈ। ਸਮਾਜਕ ਅਤੇ ਮਨੁੱਖੀ ਤਰੱਕੀ ਦੇ ਰਾਹ 'ਚ ਅੜਿੱਕਾ ਬਣਨ ਦੇ ਨਾਲ-ਨਾਲ ਮਨੁੱਖਾਂ ਦੀ ਬੌਧਿਕ ਸਮਰਥਾ ਦੇ ਪਤਨ ਦਾ ਬੀਜ ਇਸ 'ਚ ਲੁਕਿਆ ਪਿਆ ਹੈ। ਦੂਜਾ ਖ਼ਤਰਾ ਇਹ ਹੈ ਕਿ ਅੰਧ ਵਿਸ਼ਵਾਸਾਂ ਦੀ ਨਿਰੰਤਰ ਪ੍ਰਵਾਨਤਾ ਨਾਲ, ਇਨ੍ਹਾਂ ਦੀ ਵਿਆਖਿਆ ਲਈ ਕਿਸੇ ਗੁਰੂ ਜਾਂ ਪੁਜਾਰੀ ਦੀ ਲੋੜ ਹੈ। ਇਹ ਸਮੇਂ ਨੂੰ ਪਿਛਲ ਮੋੜਾ ਦੇਣ ਵਾਲੀ ਗੱਲ ਹੈ।

ਵਿਗਿਆਨ ਦਾ ਆਮ ਜਾਣਿਆ ਮਤਲਬ, ਅਨੁਭਵ, ਤਜਰਬੇ, ਜਬਤਬੱਧ ਨਿਰੀਖ਼ਣ ਦੁਆਰਾ ਸਥਾਪਿਤ ਅਤੇ ਸਿੱਧ ਕਰਨ ਯੋਗ ਸਮੱਗਰੀ ਹੈ। ਵਿਗਿਆਨ ਢੰਗ ਨਾਲ ਇਸ ਸਮਗਰੀ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਸਮੇਂ ਜਦੋਂ ਦੁਨੀਆਂ ਅਰਸਤੂ ਦੇ ਅਧੀਨ ਸੀ, ਇਹ ਸੋਚਿਆ ਜਾਂਦਾ ਸੀ ਕਿ ਗਿਆਨ ਕੇਵਲ ਨਿਗਮ (Deduction) ਨਾਲ ਗ੍ਰਹਿਣ ਕੀਤਾ ਜਾ ਸਕਦਾ ਹੈ। ਫ਼ਰਾਂਸਿਸ ਬੇਕਿਨ ਨੇ ਸੋਚਿਆ ਕਿ ਅਰਸਤੂ ਦਾ ਨਿਗਮਨ ਢੰਗ ਵਿਗਿਆਨ ਦੀ ਤਰੱਕੀ 'ਚ ਰੋੜਾ ਹੈ, ਆਪਣੀ ਕਿਤਾਬ Novum Organum ਵਿੱਚ ਉਸ ਨੇ ਕੁਦਰਤ ਦਾ ਅਧਿਐਨ ਕਰਨ ਲਈ ਆਗਨਾਤਮਕ Inductions ਵਿਧੀ ਦੀ ਵਰਤੋਂ ਦਾ ਸੁਝਾਓ ਦਿੱਤਾ। ਵਿਲ ਦੁਰਾਂਤ ਨੇ ਇਸ ਕਿਤਾਬ ਨੂੰ ਤਰਕ ਦੇ ਯੁੱਗ ਦੇ ਆਗਾਜ਼ ਵਜੋਂ ਸਰਾਹਿਆ। (Age of reason page 174) ਪਰ ਨਾ ਨਿਗਮ, ਨਾ ਹੀ ਆਗਆਤਮਕ ਆਪਣੇ ਆਪ ਵਿੱਚ ਮੁਕੰਮਲ ਹਨ। ਮੀਸੂਲ ਫ਼ਰਾਡੇ ਨੇ ਕਿਹਾ, 'ਦੁਨੀਆਂ ਨੂੰ ਬਹੁਤ ਘੱਟ ਪਤਾ ਹੈ ਕਿ ਵਿਗਿਆਨਕ ਖ਼ੋਜਕਾਰ ਦੇ ਮਨ ਵਿੱਚ ਉਸ ਦੀ ਕਰੜੀ ਸਵੈ ਆਲੋਚਨਾ ਅਤੇ ਨਿਰਖ਼ ਪਰਖ਼ ਨੇ, ਕਿੰਨੀਆਂ ਸੋਚਾਂ ਅਤੇ ਸਿਧਾਂਤਾਂ ਨੂੰ ਚੁੱਪ ਅਤੇ ਰਹੱਸ ਵਿੱਚ ਦਫ਼ਨ ਕਰ ਦਿੱਤਾ ਹੈ। ਜੋ ਮੁਢਲੇ ਸਿੱਟਿਆਂ ਨੂੰ ਕੱਢਣ ਤੋਂ ਪਹਿਲਾਂ ਮਨ ਵਿੱਚ ਉੱਠਦੇ ਸਨ। (Carl Pearson in Grammes of Science) ਵਿਗਿਆਨ ਵਿੱਚ ਕੁਝ ਵੀ ਗੁਪਤ ਨਹੀਂ ਹੁੰਦਾ।

ਇੱਕ ਸਮਾਂ ਸੀ ਜਦੋਂ ਚੇਚਕ ਸਰਵ ਵਿਆਪੀ ਸੀ (ਹੁਣ ਦੁਨੀਆਂ ਵਿੱਚ ਕਿਤੇ ਨਹੀਂ) ਇਹ ਸੋਚਿਆ ਜਾਂਦਾ ਸੀ ਕਿ ਚੇਚਕ 'ਮਾਤਾ ਦੀ ਕਰੋਪੀ' ਕਾਰਣ ਹੈ। ਭਾਰਤ ਵਿੱਚ ਇਸ ਨੂੰ ਦੇਵੀ ਕਹਿੰਦੇ ਸਨ ਅਤੇ 'ਸ਼ੀਤਲਾ ਦੇਵੀ' ਦੇ ਨਾਂ ਤੇ ਮੁੰਬਈ ਵਿੱਚ ਇੱਕ ਮੰਦਰ ਉਸਾਰਿਆ ਗਿਆ। ਇੱਥੇ ਇੱਕ ਦਿਲਚਸਪ ਘਟਨਾ ਦਾ ਵਰਨਣ ਕਰਨਾ ਜਰੂਰੀ ਹੈ। ਸਕਾਟਲੈਂਡ ਦੇ ਡਾ. ਐਡਵਰਟ ਜੈਕਰ ਨੇ ਆਪਣੀ ਨੌਕਰਾਨੀ ਨੂੰ ਪੁੱਛਿਆ ਕਿ ਉਸ ਦੇ ਵਰਗ ਦੇ ਸਾਰੇ ਮਨੁੱਖਾਂ ਨੂੰ ਚੇਚਕ ਹੋਇਆ ਹੈ, ਉਸ ਨੂੰ ਕਿਉਂ ਨਹੀਂ ਹੋਇਆ? ਉਸ ਦਾ ਜਵਾਬ ਆਮ ਸੀ, 'ਮੈਨੂੰ Con Pox ਹੋ ਕੇ ਹਟਿਆ ਹੈ, ਇਸ ਲਈ Small Pox ਨਹੀਂ ਹੋਵੇਗਾ।' ਡਾਕਟਰ ਨੇ ਸੋਚਿਆ ਕਿ ਜੇ ਮਨੁੱਖ ਨੂੰ ਛੋਟੀ ਲਾਗ (Con Pox) ਹੁੰਦੀ ਹੈ ਤਾਂ ਵੱਡੀ ਲਾਗ (Small Pox) ਨਹੀਂ ਹੋਵੇਗੀ। ਇਹ ਉਸ ਦਾ ਅਵਲੋਕਨ (observation) ਸੀ। ਡਾਕਟਰ ਜੈਨਰ ਨੇ ਉਸ ਦੇ ਲਾਗ ਵਾਲੇ ਹੱਥ 'ਚੋਂ ਕੁਝ ਪੀਕ ਲਈ ਅਤੇ ਜ਼ੇਮਜ਼ ਫਿਬਜ਼ ਨਾਂ ਦੇ ਲੜਕੇ ਦੀ ਬਾਂਹ ਤੇ ਉਸ ਦਾ ਟੀਕਾ ਲਗਾ ਦਿੱਤਾ। ਬਾਅਦ ਵਿੱਚ ਪਤਾ ਲੱਗਾ ਕਿ ਫਿਬਜ਼ ਚੇਚਕ ਦੇ ਰੋਗ ਤੋਂ ਮੁਕਤ ਹੋ ਗਿਆ ਸੀ। ਇਹ ਵੀ ਇੱਕ ਤਜਰਬਾ ਸੀ। ਨਿਰੀਖ਼ਣ ਅਤੇ ਤਜਰਬਾ। ਇਹੀ ਵਿਗਿਆਨਕ ਢੰਗ ਹੈ ਪ੍ਰੰਤੂ ਮੁੰਬਈ ਵਿੱਚ 'ਸੀਤਲਾ ਦੇਵੀ' ਦੀ ਹਾਲੇ ਵੀ ਪੂਜਾ ਕੀਤੀ ਜਾਂਦੀ ਹੈ। ਇਹ ਅਲੌਕਿਕ ਬਾਰੇ ਅੰਧਵਿਸ਼ਵਾਸ ਹੈ।

ਮਾੜੀ ਗੱਲ ਹੈ, ਬਹੁਤੇ ਮਰਦ ਅਤੇ ਔਰਤਾਂ ਤਵੀਤ ਪਹਿਨਦੇ ਹਨ। ਸਰੀਰਾਂ ਤੇ ਸਵਾਹ ਜਾਂ ਤੇਲ ਮਲਦੇ ਹਨ। ਕਈ ਵਾਰ ਉਹ ਠੀਕ ਹੋ ਜਾਂਦੇ ਹਨ। ਤਜਰਬਾ ਠੀਕ ਹੈ ਪਰ ਸਿੱਟਾ ਗ਼ਲਤ, ਜਦੋਂ ਉਹ ਸੋਚਦੇ ਹਨ ਕਿ ਉਹ ਤਵੀਤ ਨਾਲ ਠੀਕ ਹੋਏ ਹਨ। ਸੁਆਲਾਂ ਦੇ ਜਵਾਬ ਲੱਭਣ ਲਈ ਵਿਗਿਆਨੀ ਹਰ ਕਿਸਮ ਦੇ ਵਿਸ਼ਵਾਸਾਂ ਅਤੇ ਆਸਥਾ ਤੋਂ ਮੁਕਤ ਹੋਣ ਦੀ ਕੋਸ਼ਿਸ਼ ਕਰਦਾ ਹੈ। ਧਰਮ ਦੇ ਵਾਂਗ, ਉਹ ਜਵਾਬ ਲੈਣ ਲਈ ਇਲਹਾਮ (revelation) ਤੇ ਨਿਰਭਰ ਨਹੀਂ ਕਰਦਾ। ਹਰ ਕਿਸਮ ਦੀ ਰੀਤ ਅਤੇ ਵਿਸ਼ਵਾਸਾਂ ਦੀ ਪ੍ਰੰਪਰਾ ਦੇ ਕਾਰਨਾਂ ਦੀ ਉਹ ਤਲਾਸ਼ ਕਰਦਾ ਹੈ। ਅਲੌਕਿਕ ਤੋਂ ਭਾਵ ਉਹ ਸੂਚਨਾ, ਵਿਸ਼ਵਾਸ ਜਾਂ ਸਿਧਾਂਤ ਹਨ ਜਿਨ੍ਹਾਂ ਦੀ ਉਤਪਤੀ ਬਾਰੇ ਅਜਿਹਾ ਦਾਅਵਾ

ਕੀਤਾ ਜਾਂਦਾ ਹੈ ਕਿ ਨਾ ਉਹ ਪਰਖ਼ਿਆ ਹੁੰਦਾ ਹੈ, ਨਾ ਤਜਰਬੇ ਰਾਹੀਂ ਪਰਖਿਆ ਜਾਂਦਾ ਹੈ ਅਤੇ ਕੁਦਰਤ ਦੀਆਂ ਜਾਣੀਆਂ ਹੋਈਆਂ ਪ੍ਰਕ੍ਰਿਆਵਾਂ ਦੇ ਵੀ ਉਲਟ ਹੁੰਦਾ ਹੈ। ਇਹ, ਸੰਸਾਰ ਤੋਂ ਕੋਈ ਬਾਹਰੀ ਚੀਜ਼ ਹੈ। ਪਾਣੀ 'ਚੋਂ ਸ਼ਰਾਬ ਦਾ ਉਤਪਾਦਨ, ਮਰਿਆਂ ਦਾ ਮੁੜ ਜੀਵਤ ਹੋਣਾ, ਸੰਸਾਰ ਦੀ ਸਿਰਜਣਾ, ਇਹ ਸਭ ਅੰਧਵਿਸ਼ਵਾਸ ਹਨ, ਜਿਨ੍ਹਾਂ ਦੀ ਨਿਰਖ਼ ਪਰਖ਼ ਨਹੀਂ ਕੀਤੀ ਜਾਂਦੀ। ਓਲਡ ਟੈਸਟਾਮੈਂਟ, ਖ਼ਲਾਅ ਵਿੱਚ ਸੂਰਜ ਨੂੰ ਕੈਦ ਕਰਨ ਦੀ ਗੱਲ ਦੱਸਦਾ ਹੈ ਤਾਂ ਜੋ ਯਹੂਦੀ ਕੁਝ ਹੋਰ ਦੁਸ਼ਮਣਾਂ ਨੂੰ ਮਾਰ ਸਕਣ। ਤੁਸੀਂ ਬਾਈਬਲ, ਰਮਾਇਣ ਅਤੇ ਮਹਾਂਭਾਰਤ 'ਚੋਂ ਹੋਰ ਬਹੁਤ ਸਾਰੇ ਖ਼ਿਆਲੀ ਪੌਰਾਣਕ ਕਥਾਵਾਂ ਦੇਖ਼ੋਗੇ। ਇਹ ਅਲੌਕਿਕ ਕਹਾਣੀਆਂ ਸਾਰੀਆਂ ਧਾਰਮਿਕ ਪੁਸਤਕਾਂ 'ਚ ਮਿਲਦੀਆਂ ਹਨ। ਕਈ ਵਾਰ ਸਮਾਜਕ ਰਹੁ ਰੀਤਾਂ, ਰਿਵਾਜਾਂ 'ਚ ਇਨ੍ਹਾਂ ਦੇ ਝਲਕਾਰੇ ਮਿਲਦੇ ਹਨ। ਰਾਜੇ ਜੌਹਨ ਨੇ ਰਾਜਿਆਂ ਦੇ ਦੈਵੀ ਹੱਕ ਅਤੇ ਉਨ੍ਹਾਂ ਦੀ ਦੇਵਤਵਤਾ ਦਾ ਸਿਧਾਂਤ ਪ੍ਰਚਾਰਿਆ। 'ਮੰਦੇਭਾਗੀਂ' ਉਸ ਦੇ ਲੜਕੇ ਚਾਰਲਸ ਦਾ ਸਰ ਕਲਮ ਕੀਤਾ ਗਿਆ ਅਤੇ ਲੋਕ ਤੰਤਰ, ਲੋਕਾਂ ਦੇ ਰਾਜ ਦੀ ਸਥਾਪਨਾ ਹੋਈ। ਬਹੁਤੇ ਧਰਮਾਂ ਦਾ ਇਹ ਸਾਂਝਾ ਵਿਚਾਰ ਹੈ ਕਿ ਕਿਤੇ ਨਾ ਕਿਤੇ ਕੁਝ ਪੁਰਸ਼ਾਂ ਨੂੰ ਰੱਬ, ਦੇਵਤਿਆਂ ਅਤੇ ਅਲੌਕਿਕ ਸ਼ਕਤੀਆਂ ਨੇ ਸੁਨੇਹਾ ਦਿੱਤਾ ਜੋ ਬਾਅਦ ਵਿੱਚ ਪੈਗ਼ੰਬਰ ਅਖ਼ਵਾਏ। ਜਿਨ੍ਹਾਂ ਤੋਂ ਮਨੁੱਖ਼ ਅਤੇ ਸੰਸਾਰ ਦੀ ਉਤਪਤੀ ਬਾਰੇ ਜਾਣਕਾਰੀ ਮਿਲੀ। ਅਜਿਹੇ ਸਭ ਕੰਮਾਂ 'ਚ ਜਿਨ੍ਹਾਂ ਪੁਰਸ਼ਾਂ ਨੂੰ ਇਹ ਇਲਹਾਮ ਹੋਇਆ ਉਹ ਕਬਰਾਂ ਵਿੱਚ ਦਫ਼ਨ ਹਨ ਅਤੇ ਅਸੀਂ ਤੱਥਾਂ ਦਾ ਵਿਸ਼ਲੇਸ਼ਣ ਨਹੀਂ ਕਰ ਸਕਦੇ।

ਅਲੌਕਿਕਤਾ ਦਾ ਗੰਭੀਰ ਪੱਖ਼ ਕਥਿਤ ਇਲਹਾਮ ਨਹੀਂ ਸਗੋਂ ਚਮਤਕਾਰ, ਮਿੱਥਾਂ, ਅਟਕਲਪੱਚੂ ਅਤੇ ਮਨਾਹੀ ਦੇ ਹੁਕਮ ਹਨ ਜਿਵੇਂ ਇਹ ਗੱਲ ਨਹੀਂ ਕਰਨੀ; ਪਾਪ ਹੈ। ਵਿਗਿਆਨ ਦੀ ਉਤਪਤੀ ਅਤੇ ਵਿਕਾਸ ਨਾਲ ਇਲਹਾਮ ਗ਼ਲਤ ਅਤੇ ਝੂਠੇ ਪਾਏ ਗਏ ਹਨ। ਫਿਰ ਵੀ ਲੋਕ ਇਨ੍ਹਾਂ ਨਾਲ ਚਿੰਬੜੇ ਹੋਏ ਹਨ। ਸੰਸਾਰ ਅਤੇ ਸਮਾਜ ਦੀ ਤਰੱਕੀ 'ਚ ਇਲਹਾਮਾਂ ਦਾ ਕੋਈ ਯੋਗਦਾਨ ਨਹੀਂ। ਇਹ ਇਲਹਾਮ, ਸਮਕਾਲੀ ਗਿਆਨ ਦੀ ਰੌਸ਼ਨੀ 'ਚ ਲਾਏ ਗਏ ਤੁੱਕੇ ਸਨ। ਬਿਨਾਂ ਸ਼ੱਕ ਕਈ 'ਬੁੱਧੀਜੀਵੀ' 'ਰੱਬ' ਵਿੱਚ ਮਨੁੱਖ਼ ਵਰਗੇ ਗੁਣਾਂ ਨੂੰ ਮੰਨਣ ਵਾਲੇ ਮੱਤਾਂ ਨੂੰ ਨਾਕਾਰ ਚੁੱਕੇ ਹਨ। ਉਨ੍ਹਾਂ ਨੇ 'Intelligent Desigen' ਦਾ ਸਿਧਾਂਤ ਈਜਾਦ ਕਰ ਲਿਆ ਹੈ। ਉਨ੍ਹਾਂ ਨੇ ਬ੍ਰਹਿਮੰਡ ਦੇ 'ਇਖ਼ਲਾਕੀ ਮੰਤਵ' ਉਦੇਸ਼ ਜਾਂ ਵਿਸ਼ਵਾਸਾਂ ਦੀ ਸ਼ਕਲ 'ਚ ਸਾਂਭ ਲਿਆ ਹੈ। ਅਲੌਕਿਕ ਵਿੱਚ ਵਿਸ਼ਵਾਸ, ਅੰਧਵਿਸ਼ਵਾਸ ਹੈ। ਨਿੱਜੀ ਅਮਰਤਾ ਦਾ ਸਿਧਾਂਤ ਭਾਰਤ ਦੇ 'ਕਰਮਵਾਦ' 'ਚ ਮਿਲਦਾ ਹੈ। ਅੰਸ਼ਕ ਤੌਰ ਤੇ ਇਹ ਮਿਥਕ ਹੈ। ਅੰਸ਼ਕ ਤੌਰ ਤੇ ਅਲੌਕਿਕ ਅਤੇ ਅੰਸ਼ਿਕ ਤੌਰ ਤੇ ਦਾਰਸ਼ਨਿਕ ਹੈ। ਭਗਵਤ ਗੀਤਾ ਤੁਹਾਨੂੰ ਸਿੱਖਿਆ ਦਿੰਦੀ ਹੈ ਕਿ ਆਤਮਾ ਪੁਰਾਣੇ ਕੱਪੜੇ ਲਾਹ ਕੇ ਨਵੇਂ ਪਹਿਨ ਲੈਂਦੀ ਹੈ। ਸਰੀਰ ਨਸ਼ਟ ਹੋ ਜਾਂਦਾ ਹੈ ਪਰ ਆਤਮਾ ਜਿਉਂਦੀ ਰਹਿੰਦੀ ਹੈ ਪ੍ਰੰਤੂ ਇਹ ਸਰੀਰ ਹੈ ਜੋ ਜਨਮ ਲੈਂਦਾ ਹੈ, ਜੋ ਭਸਮੀ ਭੂਤ ਹੁੰਦਾ ਹੈ। ਫ਼ਿਰ ਬੰਦੇ ਦੇ ਕਰਮਾਂ ਦਾ ਉਸ ਤੇ ਕਿਵੇਂ ਅਸਰ ਹੁੰਦਾ ਹੈ? ਇਸ ਅੰਦਰਲੀ ਅੜਾਉਣੀ ਦਾ ਅਮਲੀ ਤੌਰ ਤੇ ਕੋਈ ਹੱਲ ਨਹੀਂ।

ਪਰਾਕੁਦਰਤੀ ਨੈਤਿਕਤਾ ਨੂੰ ਦਾਰਸ਼ਨਿਕ ਨਹੀਂ ਸਗੋਂ ਆਮ ਸੂਝ-ਬੂਝ ਦੇ ਆਧਾਰ ਤੇ ਸਮਝਣਾ ਚਾਹੀਦਾ ਹੈ। ਵਿਗਿਆਨ ਦੀ ਨੈਤਿਕਤਾ ਸਾਦਾ ਹੈ। ਸੱਚ ਤੇ ਪਹੁੰਚਣ ਲਈ ਸਮੱਗਰੀ ਦੀ ਈਮਾਨਦਾਰਾਨਾ ਪੇਸ਼ਕਾਰੀ ਅਤੇ ਇੰਦਰਾਜ਼। ਇਹ ਕਿਹਾ ਜਾ ਸਕਦਾ ਹੈ ਕਿ ਅਲੌਕਿਕਤਾਵਾਦ, ਸੰਸਾਰ ਅਤੇ ਮਨੁੱਖ਼ ਨੂੰ ਸਮਝਣ ਦੀ, ਪੂਰਬਲੀ ਕੋਸ਼ਿਸ਼ ਸੀ। ਸਾਡਾ ਜੀਸਸ, ਕਨਫ਼ਿਊਸ਼ਸ ਜਾਂ ਜੋਰਾਸਟਰ ਨਾਲ ਕੋਈ ਝਗੜਾ ਨਹੀਂ ਜਿਨ੍ਹਾਂ ਨੇ ਅਲੌਕਿਕਤਾ ਬਾਰੇ ਕੋਈ ਗੱਲ ਨਹੀਂ ਕੀਤੀ ਪ੍ਰੰਤੂ ਅੱਜ ਦੇ ਪੈਗ਼ੰਬਰਾਂ ਦੇ ਇਲਹਾਮਾਂ ਨੂੰ ਮੰਨਣਾ, ਨਾਮੁਆਫ਼ੀ ਯੋਗ ਹੈ। ਉਸ ਤਸ਼ੱਦਦ ਨੂੰ ਮੁਆਫ਼ ਕਰਨਾ ਅਸੰਭਵ ਹੈ ਜੋ ਗ਼ੈਲੀਲੀਓ ਤੇ ਢਾਹਿਆ ਗਿਆ। ਬੌਧਿਕ ਜ਼ੁਲਮ, ਸਰੀਰਕ ਤਸ਼ੱਦਦ ਜਿੰਨਾ ਹੀ ਅਨੈਤਿਕ ਹੈ। ਮੁਕਤੀ, ਦੰਡ, ਮਾਨਵੀਕ੍ਰਿਤ ਬੁਰਾਈ ਅਤੇ ਪਾਪ ਦੇ ਅਲੌਕਿਕ ਸਿਧਾਂਤ, ਮਨੁੱਖ਼ ਦੀ ਭਾਵੁਕ ਜ਼ਿੰਦਗੀ 'ਚ ਖ਼ਲਲ ਪਾਉਂਦੇ ਹਨ ਅਤੇ ਲੰਮੇ ਸਮੇਂ 'ਚ ਉਸ ਨੂੰ ਕਮਜ਼ੋਰ ਕਰਦੇ ਹਨ।

ਵਿਗਿਆਨ ਪੜਤਾਲ ਨੂੰ ਉਤਸ਼ਾਹਿਤ ਕਰਦਾ ਹੈ ਅਤੇ ਅਲੌਕਿਕਤਾ ਇਸ ਦਾ ਗ਼ਲਾ ਘੁੱਟਦੀ ਹੈ। ਦੋਨਾਂ 'ਚ ਆਪਸ ਵਿੱਚ ਕੋਈ ਮੇਲ ਨਹੀਂ। ਪੜਤਾਲ, ਸੋਚਣ ਦੀ ਆਜ਼ਾਦੀ, ਸੱਚ ਦੀ ਖ਼ੋਜ ਨੂੰ ਦਬਾਉਣਾ, ਅਨੈਤਿਕ ਅਤੇ ਬਦਇਖ਼ਲਾਕੀ ਹੈ। ਅਲੌਕਿਕਤਾ ਵਿਗਿਆਨ ਦੀ ਦੁਸ਼ਮਣ ਹੈ। ਇਸੇ ਤਰ੍ਹਾਂ ਹੀ ਅੰਧਵਿਸ਼ਵਾਸ। ਹਰ ਅੰਧਵਿਸ਼ਵਾਸ ਵਿੱਚ ਅਲੌਕਿਕਤਾ ਦਾ ਅੰਸ਼ ਹੁੰਦਾ ਹੈ। ਹਰ ਅਲੌਕਿਕਤਾ ਅੰਧਵਿਸ਼ਵਾਸ ਹੈ। ਇੱਕ ਮਾਨਵਵਾਦੀ ਲਈ, ਜੋ ਮਨੁੱਖ਼ ਦੇ ਸਰੀਰ ਵਿਗਿਆਨ 'ਚ ਵਿਸ਼ਵਾਸ ਰੱਖਦਾ ਹੈ ਦੋਨੋਂ ਹੀ ਖ਼ਤਰਨਾਕ ਹੈ।

*(ਸਾਬਕਾ ਪ੍ਰਧਾਨ ਇੰਡੀਅਨ ਰੈਡੀਕਲ ਹਿਊਮਨ ਰਾਈਟਸ ਐਸੋਸੀਏਸ਼ਨ)*

❑❑

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ. 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ ਮਿਤੀ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।





# ਇਕਸਾਰ ਨਾਗਰਿਕ ਅਚਾਰ-ਸਹਿੰਤਾ

ਹੇਮ ਰਾਜ ਸਟੈਨੋ

ਭਾਰਤੀ ਜਨਤਾ ਪਾਰਟੀ (ਭਾਜਪਾ) ਦੀ ਮਿਤੀ 2.6.2008 ਨੂੰ ਦਿੱਲੀ ਵਿਖੇ ਕੌਮੀ ਕਾਰਜਕਾਰਨੀ ਦੀ ਮੀਟਿੰਗ ਹੋਈ ਸੀ। ਇਸ ਮੀਟਿੰਗ ਤੋਂ ਬਾਅਦ ਭਾਜਪਾ ਨੇ ਐਲਾਨ ਕੀਤਾ ਕਿ ਜੇਕਰ ਕੇਂਦਰ ਵਿੱਚ ਉਨ੍ਹਾਂ ਦੀ ਸਰਕਾਰ ਸਥਾਪਤ ਹੋ ਜਾਂਦੀ ਹੈ ਤਾਂ ਉਹ ਇਕਸਾਰ ਨਾਗਰਿਕ ਅਚਾਰ-ਸਹਿੰਤਾ(**Uniform Civil Code**) ਲਾਗੂ ਕਰਨਗੇ। ਸਰਸਰੀ ਨਜ਼ਰੇ ਇਹ ਇਉਂ ਠੀਕ ਜਾਪਦਾ ਹੈ ਕਿ ਇੱਕੋ ਦੇਸ਼ ਦੇ ਸਾਰੇ ਨਾਗਿਰਕਾਂ ਉੱਪਰ ਇੱਕੋ ਜਿਹੀ ਅਚਾਰ-ਸਹਿੰਤਾ ਲਾਗੂ ਹੋਣੀ ਹੀ ਚਾਹੀਦੀ ਹੈ। ਪਰ ਕੀ ਇਹ ਠੀਕ ਹੈ?, ਇਸ ਸਵਾਲ ਨੂੰ ਵਿਚਾਰਨ ਤੋਂ ਪਹਿਲਾਂ ਇੱਥੇ ਬੜਾ ਗੌਰ ਕਰਨ ਵਾਲਾ ਤੱਥ ਇਹ ਹੈ ਕਿ ਭਾਜਪਾ ਵਾਲੇ ਜਿਹੜੀ ਇਕਸਾਰ ਨਾਗਰਿਕ ਅਚਾਰ-ਸਹਿੰਤਾ ਦੀ ਗੱਲ ਕਰਦੇ ਹਨ, ਉਸਦਾ ਕੋਈ ਵੀ ਖਰੜਾ ਇਨ੍ਹਾਂ ਵੱਲੋਂ ਕਦੇ ਵੀ ਪੇਸ਼ ਨਹੀਂ ਕੀਤਾ ਗਿਆ। ਆਓ ਇਸ ਦੇ ਵੱਖੋ-ਵੱਖਰੇ ਪਹਿਲੂਆਂ ਨੂੰ ਵਿਚਾਰਦੇ ਹੋਏ ਠੀਕ ਨਿਰਣੇ 'ਤੇ ਪਹੁੰਚੀਏ।

ਸਭ ਤੋਂ ਪਹਿਲਾਂ ਤਾਂ ਸ਼ਬਦ 'ਸਿਵਲ' ਦਾ ਅਰਥ ਸਮਝ ਲੈਣਾ ਚਾਹੀਦਾ ਹੈ। ਜਦੋਂ ਇਕਸਾਰ ਨਾਗਰਿਕ ਅਚਾਰ-ਸਹਿੰਤਾ ਦੇ ਪ੍ਰਸੰਗ ਵਿੱਚ ਸ਼ਬਦ ਸਿਵਲ (**Civil**) ਵਰਤਿਆ ਜਾਂਦਾ ਹੈ ਤਾਂ ਇਹ ਨਿੱਜੀ ਅਤੇ ਪਰਿਵਾਰਕ ਮਸਲਿਆਂ ਦੇ ਸਬੰਧ ਵਿੱਚ ਹੁੰਦਾ ਹੈ- ਮਿਸਾਲ ਵਜੋਂ ਸ਼ਾਦੀ, ਤਲਾਕ, ਵਰਾਸਤ, ਸਰਪ੍ਰਸਤੀ ਵਗੈਰਾ।

ਹੁਣ ਅਚਾਰ-ਸਹਿੰਤਾ ਵਿੱਚ ਇਕਸਾਰਤਾ ਲਿਆਉਣ ਲਈ ਇਨ੍ਹਾਂ ਵੱਲੋਂ ਦਿੱਤੀਆਂ ਜਾਂਦੀਆਂ ਦਲੀਲਾਂ ਨੂੰ ਵਾਰੋ-ਵਾਰੀ ਲੈਂਦੇ ਹਾਂ। ਇਹ ਆਮ ਹੀ ਕਹਿੰਦੇ ਸੁਣੇ ਜਾਂਦੇ ਹਨ ਕਿ ਇਹ ਤਾਂ ਸਾਡੇ ਸੰਵਿਧਾਨ ਵਿੱਚ ਦਰਜ ਹੈ ਕਿ ਸਾਡੇ ਦੇਸ਼ ਦੀ ਧਰਤੀ 'ਤੇ 'ਇਕਸਾਰ ਨਾਗਰਿਕ ਅਚਾਰ-ਸਹਿੰਤਾ' ਲਾਗੂ ਕੀਤੀ ਜਾਣੀ ਚਾਹੀਦੀ ਹੈ। ਜਿੰਨ੍ਹਾਂ ਨੇ ਸੰਵਿਧਾਨ ਦਾ ਇਹ ਆਰਟੀਕਲ ਪੜ੍ਹਿਆ ਨਹੀਂ (ਜਾਂ ਪੜ੍ਹਕੇ ਪੂਰੀ ਤਰ੍ਹਾਂ ਸਮਝਿਆ ਨਹੀਂ) ਉਹ ਵੀ ਇਸ ਸਬੰਧੀ ਭੁਲੇਖੇ ਦਾ ਸ਼ਿਕਾਰ ਹੋ ਸਕਦੇ ਹਨ। ਇਸ ਲਈ ਸਭ ਤੋਂ ਪਹਿਲਾਂ ਤਾਂ ਅਸੀਂ ਸੰਵਿਧਾਨ ਦੇ ਇਸ ਆਰਟੀਕਲ 'ਤੇ ਇੱਕ ਨਜ਼ਰ ਮਾਰਦੇ ਹਾਂ।

"ਸੰਵਿਧਾਨ ਦਾ ਆਰਟੀਕਲ 44: ਨਾਗਰਿਕਾਂ ਲਈ ਇਕਸਾਰ ਨਾਗਰਿਕ ਅਚਾਰ-ਸਹਿੰਤਾ-

ਰਾਜ, ਭਾਰਤ ਦੇ ਸਾਰੇ ਖੇਤਰ ਅੰਦਰਲੇ ਸਭ ਨਾਗਰਿਕਾਂ ਨੂੰ ਇਕਸਾਰ ਨਾਗਰਿਕ ਅਚਾਰ-ਸਹਿੰਤਾ ਦਿਵਾਉਣ ਦੀ ਵਾਹ ਲਾਵੇਗਾ (**The State shall endeavour to secure the citizens a uni form civil code throughout the territory of India**"

ਹੁਣ ਇੱਥੇ ਸ਼ਬਦ **endeavour to** ਧਿਆਨ ਦੀ ਮੰਗ ਕਰਦਾ ਹੈ। ਇਸ ਸ਼ਬਦ ਦਾ ਅਰਥ ਵਾਹ ਲਾਉਣਾ ਹੁੰਦਾ ਹੈ। ਭਾਵ ਕਿ ਰਾਜ, ਇਕਸਾਰ ਨਾਗਰਿਕ ਅਚਾਰ-ਸਹਿੰਤਾ ਪ੍ਰਾਪਤ ਕਰਨ ਲਈ ਆਪਣੀ ਵਾਹ ਲਾਵੇਗਾ ਨਾ ਕਿ ਇਸ ਸਬੰਧੀ ਕੋਈ ਕਾਨੂੰਨ ਬਣਾਕੇ ਇਸਨੂੰ ਲਾਗੂ ਕਰੇਗਾ। ਇਸੇ ਲਈ ਸੰਵਿਧਾਨ ਘੜਨੀ ਸਭਾ ਅੰਦਰ ਜਦੋਂ ਇਸ 'ਤੇ ਬਹਿਸ ਹੋਈ ਤਾਂ ਸਾਰੀਆਂ ਸ਼ਾਮਲ ਧਿਰਾਂ ਨੇ ਇਸ ਆਰਟੀਕਲ ਨੂੰ ਸੰਵਿਧਾਨ ਦੇ ਰਾਜ ਲਈ ਨੀਤੀ ਦੇ ਨਿਰਦੇਸ਼ਕ ਸਿਧਾਂਤਾਂ ਵਾਲੇ ਹਿੱਸੇ ਵਿੱਚ ਦਰਜ ਕੀਤਾ ਗਿਆ, ਨਾ ਕਿ ਮੌਲਿਕ ਅਧਿਕਾਰਾਂ ਵਾਲੇ ਹਿੱਸੇ ਵਿੱਚ।

ਨਿਰਦੇਸ਼ਕ ਸਿਧਾਂਤ ਕੀ ਹੁੰਦੇ ਹਨ? "**The provisions contained in this Part shall not be enforceable by any Court, but the principles therein laid down are nevertheless fundamental in the governance of the country and it shall be the duty of the State to apply these principles in making laws.**"[2] ਭਾਵ ਇਹ ਕਿ ਨਿਰਦੇਸ਼ਕ ਸਿਧਾਂਤਾਂ ਨੂੰ ਕਚਹਿਰੀ ਰਾਹੀਂ ਲਾਗੂ ਨਹੀਂ ਕਰਾਇਆ ਜਾ ਸਕਦਾ, ਪਰ ਰਾਜ ਭਾਗ ਲਈ ਇਹ ਪ੍ਰੇਰਣਾ ਸ੍ਰੋਤ ਹੋਣਗੇ। ਇਸੇ ਲਈ ਸਾਡੇ ਦੇਸ਼ ਦੀ ਸਰਵ-ਉੱਚ ਅਦਾਲਤ (ਸੁਪਰੀਮ ਕੋਰਟ) ਨੇ "ਪੰਨਾ ਲਾਲ ਬੰਸੀ ਲਾਲ ਬਨਾਮ ਆਂਧਰਾ ਪ੍ਰਦੇਸ਼ ਸਰਕਾਰ", ਕੇਸ ਵਿੱਚ ਖਰੀ ਖਰੀ ਗੱਲ ਕਹੀ ਕਿ ਸਭਨਾਂ ਇਨਸਾਨਾਂ ਲਈ ਇਕਸਾਰ ਵਿਧਾਨ ਲੋੜੀਂਦਾ ਤਾਂ ਹੋ ਸਕਦਾ ਹੈ ਪ੍ਰੰਤੂ ਇਸਨੂੰ ਕਾਨੂੰਨ ਦਾ ਰੂਪ ਦੇਣਾ ਦੇਸ਼ ਦੀ ਏਕਤਾ ਦੇ ਵਿਰੁੱਧ ਹੋਵੇਗਾ।"[3]

ਸੋ ਵਖਰੇਵੇਂ ਵਾਲੇ ਦੋ ਵੱਖੋ-ਵੱਖਰੇ ਫਿਰਕਿਆਂ 'ਤੇ ਇੱਕੋ ਵਿਧਾਨ ਲਾਗੂ ਕਰੋਗੇ ਤਾਂ ਕਾਨੂੰਨ ਦੀ ਭਾਵਨਾ ਹੀ ਖਤਮ ਹੋ ਜਾਵੇਗੀ ਕਿਉਂਕਿ ਇਸ ਤਰ੍ਹਾਂ ਕਰਦਿਆਂ ਤੁਸੀਂ ਲਾਜ਼ਮੀ ਹੀ ਇੱਕ ਫਿਰਕੇ (ਜਾਂ ਇੱਕ ਤੋਂ ਵੱਧ ਵੀ) ਨਾਲ ਅਸਮਾਨਤਾ ਵਾਲਾ ਵਿਹਾਰ ਕਰੋਗੇ।

ਇਸ ਲਈ ਭਾਜਪਾ ਵਾਲਿਆਂ ਵੱਲੋਂ ਦਿੱਤੀ ਜਾਂਦੀ ਸੰਵਿਧਾਨ ਵਾਲੀ ਦਲੀਲ ਵਿੱਚ ਕੋਈ ਵਜ਼ਨ ਨਹੀਂ ਹੈ।

ਇਨ੍ਹਾਂ ਦੀ ਦੂਸਰੀ ਦਲੀਲ ਹੈ ਕਿ ਇਕਸਾਰ ਨਾਗਰਿਕ ਅਚਾਰ-ਸਹਿੰਤਾ ਮੁਲਕ ਦੇ ਏਕੀਕਰਨ ਵਿੱਚ ਮੱਦਦ ਕਰੇਗੀ।

ਜਦੋਂ ਸਾਡਾ ਮੁਲਕ ਅੰਗਰੇਜ਼ ਸਰਮਾਏਦਾਰਾਂ ਦਾ ਸਿੱਧਾ ਗੁਲਾਮ ਸੀ ਕੀ ਉਦੋਂ ਇਕਸਾਰ ਨਾਗਰਿਕ ਅਚਾਰ-ਸਹਿੰਤਾ ਲਾਗੂ ਨਾ ਹੋਣ ਕਰਕੇ ਹੀ ਭਾਜਪਾ ਨੂੰ ਅਗਵਾਈ ਦੇਣ ਵਾਲੀ ਆਰ.ਐਸ.ਐਸ., ਅੰਗਰੇਜ਼-ਵਿਰੁੱਧ ਲੜਾਈ ਨੂੰ ਦੇਸ਼-ਭਗਤੀ ਦੀ ਲਹਿਰ ਨਹੀਂ ਸੀ ਮੰਨਦੀ ਅਤੇ ਕੀ ਇਸੇ ਕਰਕੇ ਹੀ ਉਸਨੇ ਅੰਗਰੇਜ਼-ਵਿਰੋਧੀ ਲੜਾਈ ਵਿੱਚ ਹਿੱਸਾ ਨਹੀਂ ਲਿਆ? ਇਸ ਦਾ ਜਵਾਬ ਭਾਜਪਾ ਹੀ ਦੇਵੇ। ਪਰ ਇਕਸਾਰ ਨਾਗਰਿਕ ਅਚਾਰ-ਸਹਿੰਤਾ ਦੀ ਅਣਹੋਂਦ ਵਿੱਚ ਵੀ ਹਿਦੁਸਤਾਨੀ ਅੰਗਰੇਜ਼ਾਂ ਵਿਰੁੱਧ ਇੱਕਜੁੱਟ ਹੋ ਕੇ ਲੜੇ। ਭਗਤ ਸਿੰਘ ਅਤੇ ਉਸਦੇ ਸਾਥੀ ਇਨਕਲਾਬ-ਜ਼ਿੰਦਾਬਾਦ ਦੇ ਨਾਹਰੇ ਮਾਰਦੇ ਫਾਂਸੀ ਦੇ ਰੱਸੇ ਚੁੰਮਦੇ ਹਨ, ਅਸ਼ਫਾਕ ਉੱਲਾ ਖਾਨ ਕੁਰਾਨ ਹੱਥ ਵਿੱਚ ਲੈ ਕੇ ਫਾਂਸੀ ਦਾ ਰੱਸਾ ਚੁੰਮਦਾ ਹੈ ਅਤੇ ਰਾਮ ਪ੍ਰਸਾਦ ਬਿਸਮਿਲ ਗੀਤਾ ਦੇ ਸਲੋਕਾਂ ਦਾ ਉਚਾਰਣ ਕਰਦਾ ਹੋਇਆ ਫਾਂਸੀ ਦਾ ਰੱਸਾ ਚੁੰਮਦਾ ਹੈ। ਇਨ੍ਹਾਂ ਸਾਰੇ ਸ਼ਹੀਦਾਂ ਉੱਪਰ ਕਿਹੜੀ ਇਕਸਾਰ ਨਾਗਰਿਕ ਅਚਾਰ-ਸਹਿੰਤਾ ਲਾਗੂ ਸੀ? ਸੋ ਗੱਲ ਇਹ ਹੈ ਕਿ ਕਿਸੇ ਵੀ ਮੁਲਕ ਦੀ ਏਕਤਾ ਦਾ ਮਜ਼ਬੂਤ ਹੋਣਾ ਜਾਂ ਇਸ ਵਿੱਚ ਤਰੇੜ ਆਉਣ ਦਾ ਕਾਰਨ ਕੋਈ ਕਾਨੂੰਨ ਨਹੀਂ ਹੁੰਦਾ ਬਲਕਿ ਇਸਦਾ ਆਧਾਰ ਹੋਰ ਹੁੰਦਾ ਹੈ। ਉਹ ਕਿਹੜਾ ਹੁੰਦਾ ਹੈ?

ਉਹ ਹੁੰਦਾ ਹੈ ਕਿ ਕੋਈ ਇਨਸਾਨ ਆਪਣੇ ਆਪ ਨੂੰ ਉਸ ਮੁਲਕ ਵਿੱਚ ਕਿੰਨਾ ਕੁ ਸੁਰੱਖਿਅਤ ਸਮਝਦਾ ਹੈ, ਮੁਲਕ ਉਸਦੀਆਂ ਲੋੜਾਂ ਦਾ ਕਿੰਨਾ ਕੁ ਖਿਆਲ ਰੱਖਦੇ ਹੈ। ਜੇਕਰ ਕੋਈ ਇਨਸਾਨ ਭੁੱਖਾ ਤੜਪ ਰਿਹਾ ਹੈ ਅਤੇ ਸਬੰਧਤ ਮੁਲਕ ਦੀਆਂ ਹੱਦਾਂ ਅੰਦਰ ਉਹ ਆਪਣੇ ਆਪ ਨੂੰ ਅਸੁਰੱਖਿਅਤ ਸਮਝਦਾ ਹੈ ਤਾਂ ਲਾਜ਼ਮੀ ਹੀ ਉਸ ਅੰਦਰ ਮੁਲਕ ਪ੍ਰਤੀ ਬੇਗਾਨਗੀ ਦਾ ਅਹਿਸਾਸ ਪੈਦਾ ਹੋਵੇਗਾ। ਇਸ ਨਾਲ ਉਸ ਵਿੱਚ ਕੌਮੀ ਭਾਵਨਾ ਕਮਜ਼ੋਰ ਹੋਵੇਗੀ। ਇਹ ਤਾਂ ਇੱਕ ਮੁਲਕ ਅੰਦਰ ਦੱਬੇ-ਕੁਚਲੇ ਲੋਕਾਂ 'ਚ ਕੌਮੀ ਭਾਵਨਾਵਾਂ ਕਮਜ਼ੋਰ ਕਰਨ ਦਾ ਇੱਕ ਆਧਾਰ।

ਇਸ ਦੇ ਉਲਟ ਦੂਸਰਾ ਇਹ ਵੀ ਹੈ ਕਿ ਜਿਹੜੀ ਧਿਰ ਸਮੁੱਚੀ ਕੌਮ ਦੇ ਕਿਰਤੀਆਂ ਦੀ ਲੁੱਟ ਕਰ ਕਰ ਕੇ ਆਪਣੀਆਂ ਤਜੌਰੀਆਂ ਭਰਦੀ ਜਾਂਦੀ ਹੈ, ਜਦੋਂ ਉਸ ਨੂੰ ਆਪਣੀਆਂ ਕੌਮੀ ਹੱਦਾਂ ਅੰਦਰ ਆਪਣੀ ਇਹ ਲਲਕ ਪੂਰੀ ਹੁੰਦੀ ਨਹੀਂ ਜਾਪਦੀ ਤਾਂ ਉਨ੍ਹਾਂ ਲਈ ਕੌਮੀ ਏਕਤਾ ਨਾਲੋਂ ਕੌਮ ਪ੍ਰਤੀ ਗਦਾਰੀ ਹੀ ਆਪਣੀ ਮਹਿਬੂਬ ਲੱਗਣ ਲੱਗ ਪੈਂਦੀ ਹੈ। ਇਤਿਹਾਸ ਵਿੱਚ ਇਸ ਦੀਆਂ ਮਿਸਾਲਾਂ ਵੀ ਹਨ।

ਸੋ ਸਿੱਟਾ ਇਹ ਕਿ ਜਦੋਂ ਤੱਕ ਇੱਕ ਮੁਲਕ ਅੰਦਰ ਦੋ ਕੌਮਾਂ/ਧਿਰਾਂ-ਲੁੱਟੀਆਂ ਜਾਂਦੀਆਂ ਅਤੇ ਲੁੱਟਣ ਵਾਲੀਆਂ- ਹੋਣ ਤਾਂ ਭਾਵੇਂ ਉੱਪਰੋਂ ਦੇਖਣ ਨੂੰ ਕੌਮ ਇੱਕ ਜਾਪੇ ਪਰ ਹਕੀਕਤ ਵਿੱਚ ਇਹ ਇਕ ਕੌਮ ਨਹੀਂ ਰਹਿੰਦੀਆਂ ਅਤੇ ਦੋਨਾਂ ਧਿਰਾਂ ਦਾ ਕੌਮ ਪ੍ਰਤੀ ਵੱਖੋ-ਵੱਖਰਾ ਨਜ਼ਰੀਆ ਬਣ ਜਾਂਦਾ ਹੈ। ਅਜਿਹੇ ਮੁਲਕ ਅੰਦਰ ਇਕਸਾਰ ਨਾਗਰਿਕ ਅਚਾਰ-ਸਹਿੰਤਾ ਵਾਲਾ ਕਾਨੂੰਨ ਥੋਪ ਕੇ ਕੌਮ ਨੂੰ ਇੱਕਜੁੱਟ ਕਰਨਾ ਸ਼ੇਖਚਿਲੀ ਦਾ ਸੁਪਨਾ ਹੀ ਹੁੰਦਾ ਹੈ।

ਸੋ ਮੁਲਕ ਦੀ ਏਕਤਾ ਦੇ ਨਾਹਰੇ ਹੇਠ ਇਕਸਾਰ ਨਾਗਰਿਕ ਅਚਾਰ-ਸਹਿੰਤਾ ਵਾਲੀ ਦਲੀਲ ਵਿੱਚ ਵੀ ਕੋਈ ਵਜ਼ਨ ਨਹੀਂ ਹੈ। ਹੁਣ ਤੀਸਰੀ ਦਲੀਲ ਵੱਲ ਆਉਂਦੇ ਹਾਂ। ਇਹ ਕਹਿ ਰਹੇ ਹਨ ਕਿ ਮੁਸਲਮਾਨਾਂ ਅਤੇ ਈਸਾਈਆਂ ਦੀ ਆਬਾਦੀ ਵਧ ਰਹੀ ਹੈ ਕਿਉਂਕਿ ਉਨ੍ਹਾਂ 'ਤੇ ਸਾਡੇ ਦੇਸ਼ ਦੀ ਅਚਾਰ-ਸਹਿੰਤਾ ਲਾਗੂ ਨਹੀਂ ਹੁੰਦੀ। ਪਰ ਹਕੀਕਤ ਕੀ ਹੈ? ਆਓ ਦੇਖੀਏ।

"1971 ਦੇ ਸਰਵੇਖਣ ਦੇ ਅਨੁਸਾਰ ਹਿੰਦੂ 82.7 ਪ੍ਰਤੀਸ਼ਤ ਅਤੇ ਮੁਸਲਮਾਨ 11.2 ਪ੍ਰਤੀਸ਼ਤ ਸਨ। 1991 ਦੀ ਜਣਗਣਨਾ ਵਿੱਚ ਹਿੰਦੂ 82.6 ਪ੍ਰਤੀਸ਼ਤ ਅਤੇ ਮੁਸਲਮਾਨ 11.4 ਪ੍ਰਤੀਸ਼ਤ।...ਜੇਕਰ ਇਹ ਅੰਤਰ ਜਾਰੀ ਭੀ ਰਹਿੰਦਾ ਹੈ ਤਾਂ ਭੀ ਮਸਲਿਮ ਜਨਸੰਖਿਆ ਅਗਲੀ ਸ਼ਤਾਬਦੀ ਤੱਕ ਹਿੰਦੂ ਜਨਸੰਖਿਆ ਤੋਂ ਜ਼ਿਆਦਾ ਨਹੀਂ ਹੋ ਸਕਦੀ। ਇਸ ਦੇ ਉਲਟ ਜੇਕਰ ਮੌਜੂਦਾ ਵਾਧਾ ਦਰਾਂ ਦਾ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ 1961-71 ਅਤੇ 1971-81 ਦੌਰਾਨ ਹਿੰਦੂ ਜਨਸੰਖਿਆ ਵਾਧਾ 23.71 ਤੋਂ ਵਧ ਕੇ 24.42 ਹੋ ਗਿਆ ਜਦੋਂ ਕਿ ਇਸੇ ਸਮੇਂ ਦੌਰਾਨ ਮੁਸਲਿਮ ਜਨਸੰਖਿਆ ਵਾਧਾ 30.85 ਤੋਂ ਘਟ ਕੇ 30.20 ਰਹਿ ਗਈ। ਜੇਕਰ 1981 ਤੋਂ ਬਾਅਦ 100 ਸਾਲ ਤੱਕ ਇਹੀ ਵਾਧਾ ਦਰ ਰਹੇ ਤਾਂ ਇਨ੍ਹਾਂ 100 ਸਾਲਾਂ ਵਿੱਚ ਹਿੰਦੂ ਅਤੇ ਮੁਸਲਮਾਨਾਂ ਦਾ ਵਾਧਾ ਦਰ ਕ੍ਰਮਵਾਰ 30.71 ਅਤੇ 30.55 ਰਹੇਗੀ ਅਰਥਾਤ ਹਿੰਦੂਆਂ ਦੀ ਵਾਧਾ ਦਰ ਜ਼ਿਆਦਾ ਹੋਵੇਗੀ।"

ਸੋ ਹਕੀਕਤ ਇਹ ਹੈ ਕਿ ਮੁਸਲਮਾਨ ਭਾਈਚਾਰੇ ਦੀ ਵਾਧਾ ਦਰ ਜ਼ਿਆਦਾ ਹੈ ਹੀ ਨਹੀਂ। ਫਿਰ ਵੀ ਇਹ ਇੱਕ ਹੋਰ ਭੁਲੇਖਾਪਾਊ ਪ੍ਰਚਾਰ ਕਰਦੇ ਹਨ ਕਿ ਇਨ੍ਹਾਂ ਦੀ ਜਨਸੰਖਿਆ ਵਧਣ ਦਾ ਕਾਰਨ ਇਹ ਹੈ ਕਿ ਇਸਲਾਮ ਧਰਮ ਵਿੱਚ ਚਾਰ-ਚਾਰ ਸ਼ਾਦੀਆਂ ਕਰਨ ਦੀ ਆਗਿਆ ਹੈ। ਇਹ ਕਹਿੰਦੇ ਹਨ ਕਿ 'ਹਮ ਦੋ, ਹਮਾਰੇ ਦੋ: ਵੋਹ ਪਾਂਚ ਉਨਕੇ ਪੱਚੀਸ' ਹੋਣ ਕਰਕੇ ਮੁਸਲਮਾਨਾਂ ਦੀ ਗਿਣਤੀ ਵਧ ਰਹੀ ਹੈ। ਕੀ ਇਹ ਠੀਕ ਹੈ?

1961 ਦੀ ਜਨਗਣਨਾ ਰਿਪੋਰਟ ਅਨੁਸਾਰ ਬਹੁ-ਵਿਵਾਹ ਦੀ ਪ੍ਰਥਾ ਆਦੀਵਾਸੀਆਂ ਵਿੱਚ 15.25 ਪ੍ਰਤੀਸ਼ਤ, ਬੋਧੀਆਂ ਵਿੱਚ 7.9 ਪ੍ਰਤੀਸ਼ਤ, ਜੈਨੀਆਂ ਵਿੱਚ 6.72 ਪ੍ਰਤੀਸ਼ਤ ਅਤੇ ਹਿੰਦੂਆਂ ਵਿੱਚ 5.80 ਪ੍ਰਤੀਸ਼ਤ ਅਤੇ ਮੁਸਲਮਾਨਾਂ ਵਿੱਚ 5.70 ਪ੍ਰਤੀਸ਼ਤ ਹੈ। ਇਸ ਤਰ੍ਹਾਂ ਨਾਲ ਇਸਲਾਮ ਧਰਮ ਵਾਲਿਆਂ



ਦਾ ਨੰਬਰ ਸਭ ਤੋਂ ਪਿੱਛੇ ਆਉਂਦਾ ਹੈ। ਹਾਂ, ਹੁਣ ਹਿੰਦੂਆਂ ਤੇ ਮੁਸਲਮਾਨਾਂ 'ਚ ਬਹੁ-ਵਿਵਾਹ ਦੀ ਪ੍ਰਥਾ ਘਟ ਰਹੀ ਹੈ। ਇਸ ਲਈ ਮੁਸਲਿਮ ਦੀ ਗਿਣਤੀ ਬਹੁ-ਵਿਆਹ ਪ੍ਰਥਾ ਕਰਕੇ ਵਧ ਰਹੀ ਹੈ, ਇਨ੍ਹਾਂ ਦੀ ਇਸ ਦਲੀਲ ਵਿੱਚ ਵੀ ਕੋਈ ਦਮ ਨਹੀਂ ਹੈ।

ਹੁਣ ਈਸਾਈਆਂ ਬਾਰੇ ਵੀ ਦੇਖ ਲਈਏ। ਸਾਡੇ ਦੇਸ਼ ਵਿੱਚ ਈਸਾਈ ਧਰਮ ਦੀ ਪ੍ਰਵੇਸ਼ ਸੰਨ 52 ਈਸਵੀ ਵਿੱਚ ਹੋਇਆ। ਦੋ ਸੌ ਸਾਲ ਤੱਕ ਇਸੇ ਧਰਮ ਨੂੰ ਮੰਨਣ ਵਾਲੇ ਅੰਗਰੇਜ਼ਾਂ ਦਾ ਰਾਜ ਵੀ ਰਿਹਾ। ਪਰ 1981 ਵਿੱਚ ਈਸਾਈ ਸਾਡੀ ਆਬਾਦੀ ਦਾ ਕੁੱਲ 2.6 ਪ੍ਰਤੀਸ਼ਤ ਹੀ ਬਣਦੇ ਸਨ ਅਤੇ 1991 ਵਿੱਚ 2.4 ਹੀ ਰਹਿ ਗਏ। ਇਸ ਤਰ੍ਹਾਂ ਇਨ੍ਹਾਂ ਦੀ ਗਿਣਤੀ ਵੀ ਕੋਈ ਵਧੀ ਨਹੀਂ ਹੈ ਭਾਵੇਂ ਈਸਾਈ ਮਿਸ਼ਨਰੀ ਆਪਣੇ ਧਰਮ ਦਾ ਫੈਲਾਅ ਕਰਨ ਲਈ ਪ੍ਰਚਾਰ ਕਰ ਰਹੇ ਹਨ। ਇਸ ਲਈ ਈਸਾਈਆਂ ਦੀ ਗਿਣਤੀ ਵਧਣ ਦਾ ਪ੍ਰਚਾਰ ਵੀ ਕੂੜ-ਪ੍ਰਚਾਰ ਹੈ।

ਸਵਾਲ ਤਾਂ ਇਹ ਹੈ ਕਿ ਜੇਕਰ ਸਾਡੀ ਸਮੁੱਚੀ ਕੌਮ ਖੁਸ਼ਹਾਲ ਜੀਵਨ ਬਤੀਤ ਕਰਦੀ ਹੋਵੇ ਤੇ ਕਰ ਸਕਦੀ ਹੋਵੇ ਤਾਂ ਕਿਸੇ ਨੂੰ ਕੋਈ ਚਿੰਤਾ ਹੀ ਨਹੀਂ ਹੋਣੀ ਚਾਹੀਦੀ ਕਿ ਕਿਸ ਫਿਰਕੇ ਦੀ ਆਬਾਦੀ ਵਧ ਰਹੀ ਜਾਂ ਘਟ ਰਹੀ ਹੈ। ਦਰਅਸਲ ਫਿਰਕਿਆਂ ਦੀ ਆਬਾਦੀ ਵਧਣ-ਘਟਣ ਦੇ ਆਧਾਰ 'ਤੇ ਇਨ੍ਹਾਂ ਭਾਜਪਾਈਆਂ ਵੱਲੋਂ ਅਚਾਰ-ਸਹਿੰਤਾ ਲਈ ਕਾਨੂੰਨ ਬਣਾਉਣ ਦੀ ਸ਼ੋਰ ਮਚਾਉਣਾ ਇਨ੍ਹਾਂ ਦੇ ਆਪਣੇ ਇੱਕ ਫਿਰਕੇ ਦੀ ਆਰਥਕ ਰਾਜਸੀ ਅਤੇ ਸਮਾਜਕ ਹਿਤਾਂ ਨੂੰ ਇੱਕ ਦਰਸਾਕੇ ਉਸ ਫਿਰਕੇ ਦੇ ਲੋਕਾਂ ਨੂੰ ਭੜਕਾਕੇ ਅਤੇ ਆਪਣੇ ਮਗਰ ਲਾ ਕੇ ਰਾਜ ਗੱਦੀਆਂ 'ਤੇ ਬਿਰਾਜਮਾਨ ਹੋਣ ਦੀ ਇੱਕ ਕੋਝੀ ਚਾਲ ਹੈ।

ਇਨ੍ਹਾਂ ਸਾਰੀਆਂ ਗੱਲਾਂ ਨੂੰ ਇੱਕ ਵੇਰ ਪਾਸੇ ਰੱਖ ਕੇ ਅਸੀਂ ਸਾਡੇ ਸਮਾਜ ਦੀ ਹਕੀਕੀ ਤਸਵੀਰ 'ਤੇ ਨਜ਼ਰ ਮਾਰਦੇ ਹਾਂ। ਸਾਡੇ ਦੇਸ਼ ਦੇ ਸਭਿਆਚਾਰ ਵਿੱਚ ਵਿੱਚ ਵੱਖੋ-ਵੱਖਰੇ ਧਰਮ ਵਾਲਿਆਂ, ਗੈਰ-ਧਾਰਮਿਕ ਵਾਲਿਆਂ,ਜਾਤੀਆਂ, ਨਸਲਾਂ ਦੇ ਆਪੋ-ਆਪਣੇ ਰਸਮੋ-ਰਿਵਾਜ ਹਨ। ਸਿੱਖ ਧਰਮ ਅੰਦਰ, ਸ਼ਾਦੀ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਲੜਕੇ-ਲੜਕੀ ਦੀਆਂ ਲਾਵਾਂ ਪੜ੍ਹੀਆਂ ਜਾਂਦੀਆਂ ਹਨ ਜਦੋਂ ਕਿ ਹਿੰਦੂ ਧਰਮ ਅੰਦਰ ਫੇਰੇ ਕੀਤੇ ਜਾਂਦੇ ਹਨ। ਇਸਲਾਮ ਧਰਮ ਵਾਲੇ ਨਿਕਾਹ ਕਰਦੇ ਹਨ ਜਦੋਂ ਕਿ ਕਿਸੇ ਵੀ ਧਰਮ ਨੂੰ ਨਾ-ਮੰਨਣ ਵਾਲੇ ਭਾਵ ਗੈਰ-ਧਾਰਮਕ ਲੋਕ ਸਿਰਫ ਹਾਰ ਪਾ ਕੇ ਜਾਂ ਅਦਾਲਤ ਵਿੱਚ ਜਾ ਕੇ ਆਪਣਾ ਦੰਪਤੀ ਜੀਵਨ ਸ਼ੁਰੂ ਕਰ ਲੈਂਦੇ ਹਨ। ਇਸ ਤਰ੍ਹਾਂ ਨਾਲ ਗ੍ਰਹਿਸਥੀ ਜੀਵਨ ਦੀ ਸ਼ੁਰੂਆਤ ਅਤੇ ਬਿਤਾਉਣ ਲਈ ਗੈਰ-ਧਾਰਮਕ ਅਤੇ ਧਾਰਮਕ ਨਜ਼ਰੀਏ ਵਿਚਕਾਰ ਹੀ ਨਹੀਂ ਬਲਕਿ ਖੁਦ ਵੱਖੋ-ਵੱਖਰੇ ਧਰਮਾਂ ਵਾਲਿਆਂ ਦੇ ਧਾਰਮਕ ਨਜ਼ਰੀਏ ਅਨੁਸਾਰ ਵੀ ਸਭਿਆਚਾਰਕ ਤੌਰ 'ਤੇ ਵਖਰੇਵੇਂ ਮੌਜੂਦ ਹਨ। ਕਹਿਣ ਤੋਂ ਭਾਵ ਕਿ ਸਾਡਾ ਦੇਸ਼ ਬਹੁ-ਧਰਮੀ, ਗੈਰ-ਧਰਮੀ, ਬਹੁ-ਭਾਸ਼ਾਈ, ਬਹੁ-ਨਸਲੀ ਹੋਣ ਕਰਕੇ, ਇਸ ਦਾ ਸਭਿਆਚਾਰ ਵੀ ਬਹੁ-ਰੰਗੀ ਤੇ ਬਹੁ-ਢੰਗੀ ਹੈ।

ਹੁਣ ਜੇਕਰ ਹਕੂਮਤ ਦੀ ਵਾਗਡੋਰ ਗੈਰ-ਧਾਰਮਿਕ ਵਾਲਿਆਂ ਦੇ ਹੱਥ ਆ ਜਾਵੇ 'ਤੇ ਉਹ ਸਾਰੇ ਧਰਮਾਂ ਵਾਲਿਆਂ 'ਤੇ ਇਹ ਲਾਗੂ ਕਰਨ ਕਿ ਉਹ ਆਪੋ-ਆਪਣੇ ਵਿਸ਼ਵਾਸ ਅਨੁਸਾਰ ਗ੍ਰਹਿਸਥੀ ਜੀਵਨ ਸ਼ੁਰੂ ਨਾ ਕਰਨ ਅਤੇ ਨਾ ਬਿਤਾਉਣ, ਬਲਕਿ ਉਨ੍ਹਾਂ ਅਨੁਸਾਰ ਚੱਲਣ ਤਾਂ ਕੀ ਇਹ ਵਾਜ਼ਬ ਹੋਵੇਗਾ? ਨਹੀਂ। ਇਸ ਦੇ ਉਲਟ ਜੇਕਰ ਧਰਮਾਂ ਵਾਲਿਆਂ ਦੇ ਹੱਥ 'ਚ ਹਕੂਮਤ ਆ ਜਾਵੇ 'ਤੇ ਉਨ੍ਹਾਂ ਵਿੱਚੋਂ ਕੋਈ ਇੱਕ ਧਰਮ ਵਾਲਾ ਇਹ ਫਰਮਾਨ ਜਾਂ ਫਤਵਾ ਜਾਰੀ ਕਰ ਦੇਵੇ ਕਿ ਬਾਕੀ ਦੇ ਸਭ ਨਾਗਰਿਕ ਉਨ੍ਹਾਂ ਦੇ ਧਰਮ ਅਨੁਸਾਰ ਹੀ ਗ੍ਰਹਿਸਥੀ ਜੀਵਨ ਸ਼ੁਰੂ ਕਰਨ ਅਤੇ ਬਿਤਾਉਣ ਤਾਂ ਇਹ ਵੀ ਵਾਜ਼ਬ ਨਹੀਂ ਹੋਵੇਗਾ। ਭਾਵ ਕਿ ਗੈਰ-ਧਾਰਮਕ ਜਾਂ ਧਾਰਮਕ ਧਿਰ, ਜੇਕਰ ਇਸ ਤਰ੍ਹਾਂ ਕੋਈ ਫਰਮਾਨ ਜਾਰੀ ਕਰਦੀ ਹੈ ਤਾਂ ਇਸਦਾ ਅਰਥ ਇਹ ਬਣ ਜਾਵੇਗਾ ਕਿ ਉਹ ਵਿਅਕਤੀ ਦੀ ਜਾਤੀ ਅਤੇ ਪਰਵਾਰਕ ਜ਼ਿੰਦਗੀ ਵਿੱਚ ਸਿੱਧਾ ਦਖਲ ਦੇ ਰਹੀ ਹੈ ਅਤੇ ਉਸ ਤੋਂ ਉਸਦੀ ਜਾਤੀ ਆਜ਼ਾਦੀ ਖੋਹ ਰਹੀ ਹੈ ਅਤੇ ਆਪਣੀ ਤਾਨਾਸ਼ਾਹੀ ਲਾਗੂ ਕਰ ਰਹੀ ਹੈ। ਇਸ ਤਰ੍ਹਾਂ ਸਭਿਆਚਾਰਕ ਰਹੁ-ਰੀਤਾਂ ਨੂੰ ਇਕਸਾਰ ਨਾਗਰਿਕ ਅਚਾਰ-ਸਹਿੰਤਾ ਰਾਹੀਂ ਇੱਕ ਕਰਨ ਦੀ ਕੋਸ਼ਿਸ਼ ਸਾਡੇ ਸਮਾਜ ਵਿੱਚ ਅਫਰਾ-ਤਫਰੀ ਮਚਾਉਣ ਦਾ ਕਾਰਨ ਬਣੇਗੀ।

ਸੋ ਤਰਕਸ਼ੀਲਤਾ ਦੇ ਨਜ਼ਰੀਏ ਤੋਂ ਦੇਖਿਆਂ ਕਿਸੇ ਵੀ ਵਿਅਕਤੀ ਨੇ ਆਪਣਾ ਜਾਤੀ ਅਤੇ ਪਰਵਾਰਕ ਜੀਵਨ ਕਿਵੇਂ ਜਿਉਣਾ ਹੈ?, ਇਹ ਤੈਅ ਕਰਨ ਦਾ ਅਧਿਕਾਰ ਸਿਰਫ ਤੇ ਸਿਰਫ ਸਬੰਧਤ ਵਿਅਕਤੀ ਨੂੰ ਹੋਣਾ ਚਾਹੀਦਾ ਹੈ। ਇਸ ਵਿੱਚ ਸਰਕਾਰ ਦਾ ਕੋਈ ਦਖਲ ਨਹੀਂ ਹੋਣਾ ਚਾਹੀਦਾ। ਸਰਕਾਰ ਦਾ ਸਰੋਕਾਰ ਕਿੱਥੇ ਬਣਦਾ ਹੈ?

ਸਰਕਾਰ ਦਾ ਸਰੋਕਾਰ ਸਿਰਫ ਉਦੋਂ ਹੀ ਬਣਦਾ ਹੈ ਜਿੱਥੇ ਕੋਈ ਵਿਅਕਤੀ ਆਪਣੀ ਜਾਤੀ ਆਜ਼ਾਦੀ ਤੋਂ ਅੱਗੇ ਵਧ ਕੇ ਦੂਸਰੇ ਸਮਾਜਕ ਭਾਈਚਾਰੇ ਦੇ ਜੀਵਨ ਵਿੱਚ ਗੜਬੜੀ ਪੈਦਾ ਕਰਦਾ ਹੋਵੇ ਜਿਵੇਂ ਕਿ ਚੋਰੀ, ਕਤਲ, ਜ਼ਬਰ-ਜਿਨਾਹ ਵਗੈਰਾ ਵਗੈਰਾ। ਇਹ ਵਿਅਕਤੀ ਦਾ ਜਾਂ ਕਿਸੇ ਇੱਕ ਪਰਿਵਾਰ ਤੱਕ ਸੀਮਤ ਨਾ ਰਹਿਕੇ ਸਮੁੱਚੇ ਸਮਾਜਕ ਭਾਈਚਾਰੇ ਦਾ ਮਸਲਾ ਬਣ ਜਾਂਦਾ ਹੈ। ਇਸ ਲਈ ਅੰਗਰੇਜ਼ਾਂ ਨੇ ਇਨ੍ਹਾਂ ਨੂੰ ਨਜਿੱਠਣ ਲਈ ਕਾਨੂੰਨ (ਠੀਕ ਜਾਂ ਗਲਤ) ਬਣਾਏ ਜਿਹੜੇ ਸਮੁੱਚੇ ਫਿਰਕਿਆਂ 'ਤੇ ਇੱਕ-ਸਮਾਨ ਲਾਗੂ ਹੁੰਦੇ ਹਨ:

(1) ਭਾਰਤੀ ਦੰਡ ਸਹਿੰਤਾ (ਇੰਡੀਅਨ ਪੀਨੀਅਲ ਕੋਡ)

(2) ਜ਼ਾਬਤਾ ਫੌਜਦਾਰੀ (ਕਰਿਮੀਨਲ ਪਰੋਸੀਜਰ ਕੋਡ)

(3) ਭਾਰਤੀ ਸ਼ਹਾਦਤ ਐਕਟ(ਇੰਡੀਅਨ ਐਵੀਡੈਂਸ ਐਕਟ)

ਮੁਕਦੀ ਗੱਲ ਭਾਜਪਾ ਵਾਲਿਆਂ ਵੱਲੋਂ ਸੰਵਿਧਾਨ ਵਾਲੀ ਦਲੀਲ, ਕੌਮ ਦੀ ਏਕਤਾ ਵਾਲੀ ਦਲੀਲ, ਮੁਸਲਮ ਅਤੇ ਈਸਾਈ ਫਿਰਕਿਆਂ ਦੀ ਵਧਦੀ ਗਿਣਤੀ ਵਰਗੀਆਂ ਦਲੀਲਾਂ ਵਿੱਚ ਕੋਈ ਦਮ ਨਹੀਂ ਹੈ। ਇਹ ਦਲੀਲਾਂ, ਇਕਸਾਰ ਨਾਗਰਿਕ ਅਚਾਰ-ਸਹਿੰਤਾ ਬਣਾਉਣ ਦਾ ਕੋਈ ਆਧਾਰ ਨਹੀਂ ਬਣਦੀਆਂ।

ਸਵਾਲ ਪੈਦਾ ਹੁੰਦਾ ਹੈ ਕਿ ਇਨ੍ਹਾਂ ਦੀਆਂ ਦਲੀਲਾਂ ਵਿੱਚ ਭੋਰਾ-ਭਰ ਵੀ ਵਜ਼ਨ ਨਾ ਹੋਣ ਦੇ ਬਾਵਜੂਦ ਇਹ ਕਿਹੜੀ ਇਕਸਾਰ ਨਾਗਰਿਕ ਅਚਾਰ-ਸਹਿੰਤਾ ਲਾਗੂ ਕਰਨਾ ਚਾਹੁੰਦੇ ਹਨ? ਅਤੇ ਇਸ ਲਈ ਐਨਾ ਜ਼ੋਰ ਕਿਉਂ ਲਾ ਰਹੇ ਹਨ?

ਸਿਵਾਏ ਮਨੂੰ ਦੁਆਰਾ ਬਣਾਈ ਅਚਾਰ-ਸਹਿੰਤਾ ਦੇ ਇਨ੍ਹਾਂ ਕੋਲ ਹੋਰ ਕੋਈ ਨਹੀਂ ਹੈ। ਜੇਕਰ ਹੋਰ ਨਵੀਂ ਬਣਾਈ ਹੁੰਦੀ ਤਾਂ ਇਹ ਸਾਹਮਣੇ ਪੇਸ਼ ਨਾ ਕਰਦੇ? ਮਨੂੰ ਦੀ ਅਚਾਰ-ਸਹਿੰਤਾ ਨੂੰ ਲਾਗੂ ਕਰਨ ਦਾ ਸਬੂਤ ਇਹ ਵੀ ਹੈ ਕਿ ਰਾਜਸਥਾਨ ਦੀ ਭਾਜਪਾ ਸਰਕਾਰ ਨੇ ਹਾਈਕੋਰਟ ਦੇ ਖੇਤਰ 'ਚ ਮਨੂੰ ਦਾ ਬੁੱਤ ਸਥਾਪਤ ਕੀਤਾ ਹੈ। ਇਹ ਨੰਗੀ-ਚਿੱਟੀ ਸੰਵਿਧਾਨ ਦੀ ਉਲੰਘਣਾ ਤਾਂ ਹੈ ਹੀ, ਇਸ ਤੋਂ ਇਲਾਵਾ ਇਸ ਦਾ ਵਿਰੋਧ ਵੀ ਹੋਇਆ ਹੈ, ਪਰ ਇਨ੍ਹਾਂ ਨੇ ਉਸ ਬੁੱਤ ਨੂੰ ਨਹੀਂ ਹਟਾਇਆ।

ਇਸ 'ਤੇ ਕੋਈ ਕਹਿ ਸਕਦਾ ਕਿ ਇਸ ਵਿੱਚ ਇਸ ਭਗਵੇਂ ਬਿਰਗੇਡ ਨੂੰ ਕੀ ਦਿਲਚੱਸਪੀ ਹੈ? ਨਕਾਰਾਤਮਕ ਪੱਖ ਤੋਂ ਇਹ ਦਲੀਲ ਹੀ ਵਾਧੂ ਹੈ ਕਿ ਜੇਕਰ ਇਨ੍ਹਾਂ ਨੂੰ ਕੋਈ ਫਾਇਦਾ ਹੀ ਨਹੀਂ ਤਾਂ ਇਹ ਐਨੀ ਬੂ-ਦੁਹਾਈ ਕਿਉਂ ਮਚਾਉਂਦੇ ਹਨ? ਇਨ੍ਹਾਂ ਦੀ ਇੰਨੀ ਬੂ-ਦੁਹਾਈ ਮਚਾਉਣਾ ਹੀ ਸਾਬਤ ਕਰ ਦਿੰਦਾ ਹੈ ਕਿ ਇਨ੍ਹਾਂ ਨੂੰ ਕੋਈ ਨਾ ਕੋਈ ਲਾਭ ਜ਼ਰੂਰ ਹੋਵੇਗਾ।

ਸਕਾਰਾਤਮਕ ਪੱਖ ਤੋਂ ਆਰ.ਐਸ.ਐਸ. ਦੇ ਲੀਕ ਹੋ ਚੁੱਕੇ, ਗੁਪਤ ਅਜੰਡੇ ਦਾ ਨੁਕਤਾ ਨੰ: 30 ਕਹਿੰਦਾ ਹੈ ਕਿ "ਵਪਾਰੀਆਂ, ਜੌਹਰੀਆਂ ਤੇ ਸ਼ਾਹੂਕਾਰਾਂ ਨੂੰ ਅਜਿਹੀਆਂ ਨੀਤੀਆਂ ਅਪਨਾਉਣ ਲਈ ਪ੍ਰੇਰਿਆ ਜਾਵੇ ਤਾਂ ਜੋ ਗੈਰ-ਹਿੰਦੂਆਂ ਹੱਥੋਂ ਦੌਲਤ ਖੁਸਦੀ ਜਾਵੇ।"

ਸੋ ਇਹ ਗੈਰ-ਹਿੰਦੂ ਕਹੇ ਜਾਂਦੇ ਦੇਸ਼ ਵਾਸੀਆਂ ਨੂੰ ਨੰਗ-ਮਲੰਗ ਕਰਕੇ ਅਤੇ ਹੋਛੇ ਅਤੇ ਗੁਪਤ ਢੰਗ-ਤਰੀਕਿਆਂ ਰਾਹੀਂ ਉਨ੍ਹਾਂ 'ਤੇ ਆਪਣਾ ਮਨੂੰਵਾਦੀ ਅਚਾਰ-ਸਹਿੰਤਾ ਲਾਗੂ ਕਰਕੇ ਉਨ੍ਹਾਂ ਸਭ ਨੂੰ ਆਪਣੇ ਅਧੀਨ ਅਤੇ ਗੁਲਾਮ ਬਣਾ ਕੇ ਰੱਖਣਾ ਚਾਹੁੰਦੇ ਹਨ। ਇਸੇ ਲਈ ਇਨ੍ਹਾਂ ਨੇ ਇਹ ਇਸ ਅਚਾਰ-ਸਹਿੰਤਾ ਦੀ ਸੁਰ ਉੱਚੀ ਕੀਤੀ ਹੋਈ ਹੈ।

ਇੱਥੇ ਇਹ ਗੱਲ ਸਾਫ ਹੋ ਜਾਣੀ ਚਾਹੀਦੀ ਹੈ ਕਿ ਮਨੂੰ ਚਾਰ ਵਰਨਾਂ ਨੂੰ ਮੰਨਦਾ ਹੋਇਆ ਅਚਾਰ-ਸਹਿੰਤਾ ਰਚ ਗਿਆ ਹੈ। ਇਹ ਚਾਰ ਵਰਣ ਹਨ- ਬ੍ਰਾਹਮਣ, ਕਸ਼ੱਤਰੀ ਭਾਵ ਵਿਹਲੜ ਤੇ ਰਾਜ ਕਰਨ ਵਾਲੀ ਧਿਰ ਅਤੇ ਦੂਸਰੇ ਦੋ ਵਰਣ ਹਨ-ਵੈਸ਼ ਅਤੇ ਸ਼ੂਦਰ- ਭਾਵ ਕਿਰਤੀ ਅਤੇ ਲਤਾੜੀ ਜਮਾਤ। ਕਿਰਤੀ ਅਤੇ ਲਤਾੜੀ ਜਮਾਤ ਬਾਰੇ ਮਨੂੰ ਦਾ ਕੀ ਫ਼ੁਰਮਾਨ ਹੈ, ਇਹ ਵੀ ਦੇਖਣਾ ਬਣਦਾ ਹੈ। ਉਹ ਲਿਖਦਾ ਹੈ: "ਜੇ ਸ਼ੂਦਰ ਕਿਸੇ ਉਚੇਰੇ ਵਰਣ ਦੇ ਆਦਮੀ ਦੇ ਬਰੋਬਰ ਉੱਚੀ ਜਗ੍ਹਾ 'ਤੇ ਬੈਠਦਾ ਹੈ ਤਾਂ ਉਸਦੀ ਪਿੱਠ ਦਗਦੇ ਲੋਹੇ ਨਾਲ ਸਾੜ ਦੇਣੀ ਚਾਹੀਦੀ ਹੈ ਅਤੇ ਦੇਸ਼ 'ਚੋਂ ਕੱਢ ਦੇਣਾ ਚਾਹੀਦਾ ਹੈ।" ਅਤੇ ਅੱਗੇ "ਔਰਤ, ਸ਼ੂਦਰ ਅਤੇ ਨਾਸਤਿਕ ਨੂੰ ਕਤਲ ਕਰਨਾ ਕੋਈ ਪਾਪ ਕਰਮ ਨਹੀਂ ਹੈ।"

ਸੋ ਇਹ ਕਾਨੂੰਨ ਰਾਹੀਂ ਇਕਸਾਰ ਅਚਾਰ-ਸਹਿੰਤਾ ਲਾਗੂ ਕਰਕੇ ਮਨੂੰਵਾਦੀ ਅਚਾਰ-ਸਹਿੰਤਾ ਨੂੰ ਲਾਗੂ ਕਰਨਾ ਲੋਚਦੇ ਹਨ ਜੋ ਕਿਰਤੀਆਂ ਦੀ ਆਰਥਕ, ਰਾਜਨੀਤਕ ਅਤੇ ਸਮਾਜਕ ਪੱਖੋਂ ਭਾਵ ਹਰ ਤਰ੍ਹਾਂ ਨਾਲ ਲੁੱਟ ਕਰਨ ਲਈ ਦਬਾਉਣ ਦਾ ਸਾਧਨ ਬਣ ਸਕੇ।

ਸਾਡੀ ਇਸ ਵਿਚਾਰ-ਚਰਚਾ ਦਾ ਅਰਥ ਇਹ ਵੀ ਨਹੀਂ ਲਿਆ ਜਾਣਾ ਚਾਹੀਦਾ ਕਿ ਕਿਸੇ ਵੀ ਕਿਸਮ ਦੀ ਕੋਈ ਨਾਗਰਕ ਅਚਾਰ-ਸਹਿੰਤਾ ਨਹੀਂ ਹੋਣੀ ਚਾਹੀਦੀ। ਇਹ ਹੋਣੀ ਚਾਹੀਦੀ ਹੈ ਪਰ ਕਾਨੂੰਨ ਬਣਾ ਕੇ ਨਹੀਂ ਬਲਕਿ ਦੂਸਰੇ ਧਰਮਾਂ ਵਾਲਿਆਂ ਅਤੇ ਗੈਰ-ਧਾਰਮਿਕ ਵਿਅਕਤੀਆਂ ਨੂੰ ਪ੍ਰੇਰਨਾ ਰਾਹੀਂ ਇਸ 'ਤੇ ਲਿਆ ਕੇ, ਕਾਨੂੰਨ ਰਾਹੀਂ ਥੋਪ ਕੇ ਨਹੀਂ। ਕਿਉਂਕਿ ਕਾਨੂੰਨ ਦਾ ਉਦੇਸ਼ ਸਮਾਜ ਨੂੰ ਬਿਖੇਰਨਾ ਨਹੀਂ ਬਲਕਿ ਉਸ ਨੂੰ ਜੋੜੀ ਰੱਖਣਾ ਹੋਣਾ ਚਾਹੀਦਾ ਹੈ ਜਿਵੇਂ ਲਾਰਡ ਸਕਾਰਮੈਨ ਨੇ ਕਿਹਾ ਹੈ:

"...ਕਾਨੂੰਨ ਦਾ ਮੰਤਵ ਸਮਾਜ ਦੀ ਬਣਤਰ ਬਣਾਉਣ ਵਾਲੇ (ਵੱਖੋ-ਵੱਖਰੇ-ਮੇਰੇ ਵੱਲੋਂ) ਗਰੁੱਪਾਂ ਦਾ ਦਮਨ ਕਰਨਾ ਨਹੀਂ ਬਲਕਿ ਅਜਿਹੇ ਸਿਆਸੀ, ਸਮਾਜੀ ਅਤੇ ਕਾਨੂੰਨੀ ਸਾਧਨਾਂ ਦੀ ਜੁਗਤ ਤਿਆਰ ਕਰਨਾ ਹੈ ਤਾਂ ਕਿ ਉਹ ਜਿਹੜੀ ਬਹੁ-ਭਾਂਤੇ ਸਮਾਜ ਦੇ ਮੈਂਬਰ ਹਨ, ਉਸ ਸਮਾਜ ਤੋਂ ਪਾਸੇ ਨਾ ਚਲੇ ਜਾਣ ਅਤੇ ਇਹ ਸਮਾਜ ਨਸ਼ਟ ਨਾ ਹੋਵੇ"

ਇਸ ਤੋਂ ਇਲਾਵਾ ਇੱਕ ਹੋਰ ਪੱਖ ਹੈ। ਹਿੰਦੂ ਵਿਰਾਸਤ ਐਕਟ, 1956, ਵਿੱਚ ਦਰਜ ਹੈ ਕਿ "ਇਹ ਐਕਟ ਹਰ ਉਸ ਵਿਅਕਤੀ 'ਤੇ ਲਾਗੂ ਹੋਵੇਗਾ ਜੋ ਕਿਸੇ ਵੀ ਰੂਪ ਵਿੱਚ ਧਾਰਮਿਕ ਪੱਖ ਤੋਂ ਹਿੰਦੂ ਹੈ.." ਇਸ ਵਿੱਚ "ਵੀਰਸ਼ੈਵ, ਲਿੰਗਿਯਾਤ, ...ਬ੍ਰਹਮੋ ਪਰਾਰਥਨਾ ਜਾਂ ਆਰੀਆ ਸਮਾਜ,...ਬੋਧੀ, ਜੈਨ ਅਤੇ ਸਿੱਖਾਂ" ਨੂੰ ਸ਼ਾਮਲ ਕੀਤਾ ਗਿਆ ਹੈ ਜਦੋਂ ਕਿ ਸਭ ਨੂੰ ਸਪੱਸ਼ਟ ਹੈ ਕਿ ਬੋਧੀ,

...ਬਾਕੀ ਸਫ਼ਾ 43 'ਤੇ



# ਡਾਰਵਿਨ ਤੇ ਮਾਨਵੀ ਸੂਝ

ਯਸ਼ਪਾਲ

ਵਰ੍ਹਾ 2009 ਮਹਾਨ ਪ੍ਰਕ੍ਰਿਤੀ ਵਿਗਿਆਨੀ ਚਾਰਲਸ ਡਾਰਵਿਨ ਦੀ ਦੂਸਰੀ ਜਨਮ ਸ਼ਤਾਬਦੀ ਦਾ ਵਰ੍ਹਾ ਹੈ। ਡਾਰਵਿਨ 12 ਫਰਵਰੀ, 1809 ਨੂੰ ਇੰਗਲੈਂਡ 'ਚ ਪੈਦਾ ਹੋਇਆ। ਤੇ ਇਹੋ ਵਰ੍ਹਾ ਡਾਰਵਿਨ ਦੀ ਸੰਸਾਰ ਭਰ ਅੰਦਰ ਤਰਥੱਲੀ ਮਚਾਉਣ ਵਾਲੀ ਤੇ ਉਸ ਸਮੇਂ ਦੇ ਧਰਮ-ਸਾਸ਼ਤਰ ਨੂੰ ਵੰਗਾਰਣ ਵਾਲੀ, ਬਹੁਚਰਚਿਤ ਪੁਸਤਕ 'ਕੁਦਰਤੀ ਚੋਣ ਰਾਹੀਂ-ਨਸਲਾਂ ਦੇ ਮੁੱਢ ਬਾਰੇ' **In the Origin of Speices** ਦੇ ਛਪਣ ਦਾ 150 ਵਰ੍ਹਾ ਵੀ ਹੈ। ਇਹ ਪੁਸਤਕ 24 ਨਵੰਬਰ, 1859 ਨੂੰ ਛਪੀ ਸੀ ਜਿਸ ਦੇ ਛਪਣ ਤੋਂ ਬਾਅਦ ਵਿਗਿਆਨ ਦੇ ਵਿਕਾਸ ਨੇ ਇਕ ਲੰਬੀ ਛਲਾਂਗ ਲਾਈ ਸੀ। ਅਸੀਂ (ਮਾਨਵ ਜਾਤ) ਕੌਣ ਹਾਂ, ਕਿਥੋਂ ਆਏ ਹਾਂ ਤੇ ਸਾਡੀ ਹੋਂਦ ਕਿਉਂ ਹੈ? ਇਨ੍ਹਾਂ ਮੂਲ ਪ੍ਰਸ਼ਨਾਂ ਬਾਰੇ ਸਾਡੀ ਸਮਝ ਤੇ ਧਾਰਨਾ 'ਚ ਡਾਰਵਿਨ ਦੀ ਇਸ ਲਿਖਤ ਨੇ ਢੇਰ ਸਾਰਾ ਫਰਕ ਪਾਇਆ।

ਡਾਰਵਿਨ ਦੀਆਂ ਲਿਖਤਾਂ ਰਾਹੀਂ ਸਾਨੂੰ ਇਹ ਸਮਝਣ 'ਚ ਮਦਦ ਮਿਲੀ ਕਿ ਕਿਵੇਂ ਰਸਾਇਣਿਕ ਕ੍ਰਿਆਵਾਂ ਤੇ ਭੌਤਿਕ ਅਮਲਾਂ ਰਾਹੀਂ ਮੁੱਢ 'ਚ ਨਿਰਜੀਵ ਤੋਂ ਸਜੀਵ ਜਗਤ ਹੋਂਦ 'ਚ ਆਇਆ। ਡਾਰਵਿਨ ਤੋਂ ਬਾਅਦ ਇਹ ਵਧੇਰੇ ਸਪੱਸ਼ਟ ਹੁੰਦਾ ਗਿਆ ਕਿ ਸਾਡਾ ਸਾਰਾ ਦ੍ਰਿਸ਼ਟੀਮਾਨ ਜਗਤ ਲਗਾਤਾਰ ਤਬਦੀਲ ਹੋ ਰਿਹਾ ਹੈ ਅਤੇ ਇਸ ਨੂੰ ਭੌਤਿਕ ਕ੍ਰਿਆਵਾਂ 'ਤੇ ਅਮਲਾਂ ਦੇ ਚੌਖਟੇ 'ਚ ਰੱਖ ਕੇ ਸਮਝਿਆ ਜਾ ਸਕਦਾ ਹੈ।

ਡਾਰਵਿਨ ਦੇ ਜਨਮ ਤੋਂ ਵੀ ਕਾਫੀ ਸਮਾਂ ਪਹਿਲਾਂ ਕਈ ਹੋਰਨਾਂ ਨੇ ਇਹ ਤਾਂ ਅਨੁਭਵ ਕਰ ਲਿਆ ਸੀ ਕਿ ਪ੍ਰਿਥਵੀ ਉੱਪਰ ਜੀਵਨ ਵਿਕਾਸ ਕਰ ਰਿਹਾ ਹੈ ਅਤੇ ਇਹ ਵਿਕਾਸ ਰਾਹੀਂ ਹੀ ਉਪਜਿਆ ਹੈ। ਪ੍ਰਾਚੀਨ ਭਾਰਤ ਅੰਦਰ ਵੀ, ਕਿਸੇ ਰੱਬੀ ਸ਼ਕਤੀ ਦੁਆਰਾ ਜੀਵਨ ਦੀ ਸਿਰਜਣਾ ਕਰਨ ਦੇ ਆਮ ਵਿਸਵਾਸ਼ (ਮਿੱਥ) ਦੇ ਉਲਟ ਕੁਝ ਅਜਿਹੇ ਲੋਕ ਵੀ ਸਨ ਜਿਹੜੇ ਕਹਿੰਦੇ ਸਨ ਕਿ ਇਹ ਬ੍ਰਹਿਮੰਡ ਕਿਸੇ ਬਾਹਰੀ ਸ਼ਕਤੀ (ਰੱਬ) ਨੇ ਨਹੀਂ ਸਿਰਜਿਆ ਸਗੋਂ ਇਹ ਅੰਤਰ-ਵਿਕਾਸ ਜਾਂ ਕਿਸੇ ਕਾਰਨ ਦੇ 'ਪਰਿਣਾਮ' ਵਜੋਂ ਵਿਕਸਤ ਹੋਇਆ ਹੈ। ਪ੍ਰੰਤੂ ਲੰਬਾ ਸਮਾਂ ਅਜਿਹੇ ਵਿਸ਼ਵਾਸ਼, ਇਨ੍ਹਾਂ ਨੂੰ ਸਿੱਧ ਕਰਨ ਲਈ ਤੇ ਇਨ੍ਹਾਂ ਦੀ ਵਿਆਖਿਆ ਕਰਨ ਲਈ ਵਾਜਬ ਸਬੂਤਾਂ ਤੋਂ ਬਗੈਰ, ਕਾਲਪਨਿਕ ਤੇ ਭੰਬਲਭੂਸੇ ਵਾਲੇ ਹੀ ਬਣੇ ਰਹੇ।

ਡਾਰਵਿਨ ਨੇ ਇਸ ਭੰਬਲਭੂਸੇ ਵਾਲੀ ਸਥਿਤੀ ਨੂੰ ਬਦਲਿਆ। ਉਸਨੇ ਆਪਣੇ ਸਾਰੇ ਜੀਵਨ ਕਾਲ ਦੇ ਤੀਖਣ ਵਿਗਿਆਨਕ ਅਧਿਐਨ ਦੇ ਆਧਾਰ 'ਤੇ ਦਸਤਾਵੇਜੀ ਪ੍ਰਮਾਣ ਸਹਿਤ ਜੀਵਨ ਦੇ ਵਿਕਾਸ ਨੂੰ ਕਲਮਬੱਧ ਕੀਤਾ ਅਤੇ 1859 'ਚ ਕਿਹਾ, "ਹਰ ਨਵੀਂ ਨਸਲ (ਜਾਤੀ) ਆਪਣੇ ਵੱਡ ਵਡੇਰਿਆਂ ਦੀ ਨਸਲ ਤੋਂ ਹੀ ਵੰਸ਼-ਕ੍ਰਮ ਰਾਹੀਂ ਰੂਪ ਬਦਲੀ ਹੋ ਕੇ ਬਣਦੀ ਹੈ।"

ਸਾਨੂੰ ਜਿੱਥੇ ਸਾਡੇ ਆਲੇ ਦੁਆਲੇ ਜੀਵਨ ਦੀ ਆਥਾਹ ਵੰਨ-ਸੁਵੰਨਤਾ ਨਜ਼ਰ ਆਉਂਦੀ ਹੈ, ਉਥੇ ਵਿਭਿੰਨਤਾ ਦੇ ਨਾਲ ਨਾਲ ਜੀਵਨ ਦੇ ਭਿੰਨ-ਭਿੰਨ ਰੂਪਾਂ ਅੰਦਰ ਮਿਲਦੀਆਂ ਸਮਾਨਤਾਵਾਂ ਵੀ ਸਾਨੂੰ ਹੈਰਾਨ ਕਰਦੀਆਂ ਹਨ। ਇਹ ਤੁਲਨਾ ਹੋਰ ਵੀ ਅਸਚਰਜ ਭਰਪੂਰ ਹੈ ਜਦ ਅਸੀਂ ਉਨ੍ਹਾਂ ਲੱਖਾਂ ਸਜੀਵ ਜਾਤੀਆਂ ਨੂੰ ਸਾਹਮਣੇ ਰੱਖ ਕੇ ਵਿਚਾਰਦੇ ਹਾਂ (ਜਿਵੇਂ ਕਿ ਡਾਰਵਿਨ ਨੇ ਕੀਤਾ) ਜਿਹੜੀਆਂ ਬੀਤੇ ਕਾਲ 'ਚ ਵਿਚਰਦੀਆਂ ਰਹੀਆਂ ਹਨ (ਪਰੰਤੂ ਹੁਣ ਇਸ ਧਰਤੀ ਤੇ ਨਹੀਂ ਹਨ) ਅਤੇ ਜਿਨ੍ਹਾਂ ਨੂੰ ਇਸ ਸਮੇਂ ਕੇਵਲ ਉਨ੍ਹਾਂ ਦੇ ਜੀਵ ਅਵਸੇਸ਼ਾਂ (ਪਥਰਾਟਾਂ) ਰਾਹੀਂ ਹੀ ਜਾਣ ਸਕਦੇ ਹਾਂ ਜਿਹੜੇ ਉਨ੍ਹਾਂ ਦੇ ਪਿੱਛੇ ਛੱਡੇ ਹਨ।

ਮਿਸਾਲ ਦੇ ਤੌਰ ਤੇ ਤੀਖਣ ਅਧਿਐਨ ਨੇ ਇਹ ਦਰਸਾਇਆ ਹੈ ਕਿ ਪੰਛੀਆਂ ਦਾ ਸੰਬੰਧ ਡਾਇਨਾਸਾਰਾਂ ਨਾਲ ਜੁੜਦਾ ਹੈ। ਪੰਛੀ ਤੇ ਡਾਇਨਾਸਾਰ ਪਿੱਛੇ ਮਗਰਮੱਛਾਂ ਦੇ ਸਾਕ-ਸੰਬੰਧੀ ਹਨ। ਕਿਰਲਿਆਂ ਦਾ ਸੱਪਾਂ ਨਾਲ ਰਿਸ਼ਤਾ-ਨਾਤਾ ਜੁੜਦਾ ਹੈ। ਕਿਰਲੇ ਤੇ ਸੱਪ ਮੁੜ ਮਗਰਮੱਛਾਂ ਦੇ ਰਿਸ਼ਤੇ-ਨਾਤੇ 'ਚੋਂ ਹਨ। ਤੇ ਇਹ ਸਾਰੇ ਕੱਛੂਆਂ ਦੇ ਸਾਕ-ਸੰਬੰਧੀ ਹਨ। ਇਸੇ ਤਰ੍ਹਾਂ ਅੱਗੇ ਦੀ ਅੱਗੇ ਲੜੀ ਚਲਦੀ ਹੈ।

ਅਜਿਹਾ ਅਧਿਐਨ ਸਜੀਵਾਂ ਦੇ ਅਰਥ ਭਰਪੂਰ ਵਰਗੀਕਰਨ ਖਾਕੇ ਨੂੰ ਸੰਭਵ ਬਣਾਉਂਦਾ ਹੈ ਅਤੇ ਸਾਨੂੰ ਪਤਾ ਲਗਦਾ ਹੈ ਕਿ ਦਰਅਸਲ ਸਾਰੇ ਸਜੀਵ ਇਕ ਦੂਸਰੇ ਦੇ ਸਾਕ-ਸੰਬੰਧੀ ਹੀ ਹਨ। ਭਿੰਨ-ਭਿੰਨ ਨਸਲਾਂ/ਜਾਤੀਆਂ ਦੀ ਆਪਸੀ ਨਿਰਭਰਤਾ ਤੇ ਅੰਤਰ ਸੰਬੰਧਾਂ ਨੂੰ ਸਮਝਣ ਲਈ ਯਤਨ-ਉਪਰਾਲੇ ਤਾਂ ਸੰਸਾਰ ਭਰ ਦੀਆਂ ਪ੍ਰਾਚੀਨ ਸੱਭਿਆਤਾਵਾਂ ਦੇ ਦੌਰ ਤੋਂ ਹੀ ਚਲਦੇ ਆ ਰਹੇ ਹਨ ਪ੍ਰੰਤੂ ਡਾਰਵਿਨ ਨੇ ਇਨ੍ਹਾਂ ਯਤਨਾਂ ਨੂੰ ਅੱਗੇ ਤੋਰਦਿਆਂ, ਇਨ੍ਹਾਂ 'ਚ ਢੇਰ ਸਾਰਾ ਵਾਧਾ ਕੀਤਾ।

**ਵਿਕਾਸ 'ਚ ਕੁਦਰਤੀ ਚੋਣ ਦੀ ਅਹਿਮ ਭੂਮਿਕਾ**

ਅੱਜ ਸਾਨੂੰ ਇਹ ਜਾਣਕਾਰੀ ਹੈ ਕਿ ਪ੍ਰਿਥਵੀ ਉਪਰ ਵਿਚਰਨ ਵਾਲੇ ਸਾਰੀਆਂ ਵੰਨਗੀਆਂ ਦੇ ਜੀਵਾਂ ਦੀ ਨੀਂਹ ਇਕੋ ਅਣੂ ਜੀਵ ਸਾਸ਼ਤਰ (**Mobcular Biology**) ਹੀ ਹੈ। ਉਹ ਸਾਰੇ ਹੀ ਆਪਣੇ ਜੀਨਾਂ (ਗੁਣ ਸੂਤਰਾਂ) ਤੋਂ ਇਕੋ ਤਰ੍ਹਾਂ ਦੇ

ਹੀ ਜੀਨ ਕੋਡ ਵਰਤਕੇ ਪ੍ਰੋਟੀਨ ਬਣਾਉਂਦੇ ਹਨ। ਇੱਥੋਂ ਤੱਕ ਕਿ ਭਿੰਨ ਭਿੰਨ ਸਜੀਵਾਂ ਦੀਆਂ ਡੀ.ਐਨ.ਏ. (D.N.A.) ਲੜੀਆਂ ਦੀ ਵੀ ਨੇੜਲੀ ਸਮਾਨਤਾ ਹੈ। ਮਿਸਾਲ ਦੇ ਤੌਰ ਤੇ ਮਨੁੱਖ ਤੇ ਲੰਗੂਰ ਦੀਆਂ ਡੀ.ਐਨ.ਏ. ਲੜੀਆਂ 95-98 ਪ੍ਰਤੀਸ਼ਤ ਤੱਕ ਸਮਰੂਪੀ ਹਨ ਭਾਵ ਮਿਲਦੀਆਂ ਜੁਲਦੀਆਂ ਹਨ। ਇਹ ਇਸ ਕਰਕੇ ਹੈ ਕਿਉਂਕਿ ਮਨੁੱਖ ਤੇ ਲੰਗੂਰ ਦੀ ਇਕੋ ਹੀ ਸਾਂਝੇ ਵੱਡ ਵਡੇਰੇ ਤੋਂ ਉਤਪਤੀ ਹੋਈ ਹੈ। ਤੇ ਫਿਰ ਵੀ ( ਕਦੇ ਨਾ ਕਦੇ ਸਾਡੇ ਜੰਗਲੀ ਵਿਵਹਾਰ ਦੇ ਬਾਵਜੂਦ) ਅਸੀਂ ਆਪਣੇ ਆਪ ਨੂੰ ਜੰਗਲੀ ਲੰਗੂਰਾਂ ਦੇ ਨੇੜਲੇ ਸਾਕ ਸੰਬੰਧੀ ਸਮਝਣ ਤੇ ਸਵੀਕਾਰਨ ਤੋਂ ਅਜੇ ਝਿਜਕਦੇ ਹਾਂ।

ਸਮਾਨਤਾਵਾਂ ਦੇ ਬਾਵਜੂਦ ਭਿੰਨ ਭਿੰਨ ਨਸਲਾਂ/ਜਾਤੀਆਂ ਅੰਦਰ, ਇਕੋ ਨਸਲ/ਜਾਤੀ ਅੰਦਰ ਤੇ ਇੱਥੋਂ ਤੱਕ ਕਿ ਇਕੋ ਜਾਤੀ ਦੀ ਇਕੋ ਜਨ ਸੰਖਿਆ ਅੰਦਰ ਵੀ, ਨਾ-ਮੰਨਣਯੋਗ ਭਿੰਨਤਾ ਵੀ ਮੌਜੂਦ ਹੁੰਦੀ ਹੈ। ਇਸ ਭਿੰਨਤਾਂ 'ਚੋਂ ਕੁੱਝ ਜੱਦੀ ਪੁਸ਼ਤੀ ਚਲਦੀ ਹੈ ਅਤੇ ਜਿਹੜੀ ਪੁਸ਼ਤ ਦਰ ਪੁਸ਼ਤ ਚਲਦੀ ਰਹਿੰਦੀ ਹੈ। ਇਸ ਗੱਲ ਨੇ ਵੀ ਡਾਰਵਿਨ ਨੂੰ ਸੋਚਣ ਲਾਇਆ ਤੇ ਉਸਨੂੰ ਵਿਕਾਸ ਦੀ ਵਿਧੀ 'ਕੁਦਰਤੀ ਚੋਣ (Natural Selection) ਖੋਜਣ 'ਚ ਅਗਵਾਈ ਦਿੱਤੀ।

ਇਕ ਜਾਤੀ ਤੋਂ ਦੂਸਰੀ ਜਾਤੀ ਵਿਕਸਤ ਹੁੰਦੀ ਹੈ ਇਹ ਅਨੁਮਾਨ ਮੁੱਢ-ਕਦੀਮ ਤੋਂ ਹੀ ਲਗਦਾ ਆ ਰਿਹਾ ਹੈ। ਡਾਰਵਿਨ ਦੀ ਪ੍ਰਾਪਤੀ ਨਾ ਕੇਵਲ ਇਸ ਤੱਥ ਨੂੰ ਪਹਿਚਾਨਣ 'ਚ ਹੈ ਕਿ ਵਿਕਾਸ ਹੋਇਆ ਹੈ ਸਗੋਂ ਉਸਦੀ ਪ੍ਰਾਪਤੀ ਇਹ ਖੋਜ ਕਰਨ 'ਚ ਹੈ ਕਿ ਇਹ ਵਿਕਾਸ ਕੁਦਰਤੀ ਚੋਣ ਰਾਹੀਂ ਕਿਵੇਂ ਹੁੰਦਾ ਹੈ। ਇਕ ਵਾਰ ਡਾਰਵਿਨ ਨੇ ਇਕ ਜਗ੍ਹਾ ਲਿਖਿਆ ਸੀ ਕਿ ਸ਼ਾਇਦ ਉਸਨੇ ਗਲਤ ਸ਼ਬਦ ਦੀ ਚੋਣ ਕੀਤੀ ਹੈ। ਉਸਨੂੰ ਇਸ ਵਿਧੀ ਨੂੰ 'ਕੁਦਰਤੀ ਚੋਣ' ਦੀ ਜਗ੍ਹਾ 'ਕੁਦਰਤੀ ਸੰਭਾਲ' (Natural Preservation) ਕਹਿਣਾ ਚਾਹੀਦਾ ਸੀ। 'ਚੋਣ' ਸ਼ਬਦ ਨਾਲ ਪੰਗਾ ਇਹ ਪੈਂਦਾ ਹੈ ਕਿ ਇਸ ਦਾ ਅਰਥ ਇਹ ਕੱਢਿਆ ਜਾ ਸਕਦਾ ਹੈ ਕਿ ਵਿਕਾਸ ਕਿਸੇ ਇੱਤਤ-ਮਨੋਰਥ ਅਧੀਨ ਨਿਰਧਾਰਤ ਮਾਰਗ ਰਾਹੀਂ ਹੁੰਦਾ ਹੈ ਜਾਂ ਇਹ ਇਕ ਇੱਛਤ-ਵਿਉਂਤਬੱਧ ਅਮਲ ਹੈ। ਜਿਹੜਾ ਕਿ ਇਉਂ ਹੈ ਨਹੀਂ।

ਬਣਾਉਟੀ ਚੋਣ ਵਿਧੀ ਨਾਲ ਮਿਲਦੀ ਜੁਲਦੀ ਹੋਣ ਕਾਰਨ ਵੀ ਅਜਿਹਾ ਭੁਲੇਖਾ ਖੜ੍ਹਾ ਹੁੰਦਾ ਹੈ। ਖੇਤੀ ਬਾੜੀ ਦੇ ਅਮਲ ਦੇ ਆਰੰਭ ਤੋਂ ਲੈਕੇ ਹੀ ਲੋਕ ਵਿਸ਼ੇਸ਼ ਮਨੋਰਥ ਖਾਤਰ ਪੌਦਿਆਂ ਤੇ ਜਾਨਵਰਾਂ ਦੀਆਂ ਕਿਸਮਾਂ ਵਿਉਂਤਦੇ ਤੇ ਪੈਦਾ ਕਰਦੇ ਆਏ ਹਨ। ਮਿਸਾਲ ਦੇ ਤੌਰ ਤੇ, ਸਾਡੇ ਮੁਲਕ 'ਚ ਅੱਜ ਸਭ ਤੋਂ ਵੱਧ ਮਹੱਤਵਪੂਰਨ ਖਾਧ ਪੌਦੇ ਜਿਹੜੇ ਵਰਤੇ ਜਾਂਦੇ ਹਨ ਉਹ ਪੱਤ ਗੋਭੀ, ਫੁੱਲ ਗੋਭੀ, ਸਗੋਂ ਦਾ ਸਾਗ ਤੇ ਬੀਜ, ਮੂਲੀ, ਮੂੰਗਰੇ ਤੇ ਸ਼ਲਗਮ (ਭਾਰਤ 'ਚ ਘੱਟ ਵਰਤੇ ਜਾਣ ਵਾਲੇ ਪੌਦੇ ਲਾਲ ਪੱਤ ਗੋਭੀ, ਲਾਲ ਮੂਲੀ, ਬਰੋਕਲੀ ਆਦਿ ਹਨ) ਇਹ ਸਾਰੇ ਪੌਦੇ ਕਿਸਾਨਾਂ ਵੱਲੋਂ ਜੰਗਲੀ ਸਰੋਂ ਦੇ ਪੌਦਿਆਂ ਤੋਂ ਵਿਕਸਤ ਕੀਤੇ ਗਏ ਹਨ। ਕਿਸਾਨਾਂ ਨੇ ਸਰੋਂ ਦੇ ਉਨ੍ਹਾਂ ਪੌਦਿਆਂ 'ਚੋਂ ਬੀਜ ਚੁਣੇ ਜਿਨ੍ਹਾਂ ਅੰਦਰ ਵਿਸ਼ੇਸ਼ ਲੋੜੀਂਦਾ ਲੱਛਣ ਸੀ। ਜਿਸ ਤਰ੍ਹਾਂ ਕਿਸੇ 'ਚ ਵੱਡੇ ਗੁਦਵੇਂ ਪੱਤੇ ਸਨ ਕਿਸੇ ਦੂਸਰੇ ਪੌਦੇ ਦੀਆਂ ਮੋਟੀਆਂ ਜੜ੍ਹਾਂ ਸਨ, ਕਿਸੇ ਦੇ ਵੱਡੇ ਤਣੇ ਸਨ ਜਾਂ ਗੁੰਦਵੇਂ ਫੁੱਲਾਂ ਦੇ ਗੁੱਛੇ ਸਨ। ਕਿਸੇ ਇਕ ਲੱਛਣ ਦੀ ਹਜ਼ਾਰਾਂ ਪੁਸ਼ਤਾਂ/ਪੀੜ੍ਹੀਆਂ ਦੀ ਚੋਣ ਤੋਂ ਬਾਅਦ ਇਕ ਬਿਲਕੁੱਲ ਵੱਖਰੀ ਕਿਸਮ ਦਾ ਪੌਦਾ ਵਿਕਸਤ ਹੋ ਜਾਂਦਾ ਹੈ। **ਤੇ ਡਾਰਵਿਨ ਨੇ ਇਹ ਦੱਸਿਆ ਕਿ ਅਜਿਹਾ ਹੀ ਅਮਲ ਕੁਦਰਤ ਅੰਦਰ ਵਾਪਰ ਰਿਹਾ ਹੈ-ਪਰੰਤੂ ਬਗੈਰ ਕਿਸੇ ਵਿਉਂਤਬੱਧ ਜਾਂ ਇੱਛਤ ਅਮਲ ਦੇ।**

ਪਿਛਲੇ 200 ਸਾਲਾਂ ਅੰਦਰ ਹੁੰਦੀ 'ਕੁਦਰਤੀ ਚੋਣ' ਦਾ ਨਿਰੀਖਣ ਵੀ ਕੀਤਾ ਗਿਆ ਹੈ। ਮਿਸਾਲ ਦੇ ਤੌਰ ਤੇ ਕਿਸੇ ਸਮੇਂ ਪਹਿਲਾਂ ਇੰਗਲੈਂਡ 'ਚ ਛਿੰਬ੍ਹਾਂ ਵਾਲੇ ਪਤੰਗਿਆਂ ਦੀ ਜਨ ਸੰਖਿਆ ਸੀ ਜਿਨ੍ਹਾਂ ਵਿੱਚੋਂ ਬਹੁਤੇ ਕਾਲੇ ਧੱਬਿਆਂ ਵਾਲੇ ਸਫੈਦ ਰੰਗ ਦੇ ਸਨ। ਪਰੰਤੂ ਸੰਜੋਗੀ ਜੀਨ ਪਰਿਵਰਤਨ (Change Genemutation) ਕਾਰਨ ( ਜਿਸ ਬਾਰੇ ਡਾਰਵਿਨ ਨੂੰ ਵੀ ਅਜੇ ਬੋਧ ਨਹੀਂ ਸੀ) ਉਨ੍ਹਾਂ ਵਿੱਚੋਂ ਕੁੱਝ ਪਤੰਗੇ ਗੂੜ੍ਹੇ ਭੂਰੇ ਰੰਗ ਦੇ ਸਨ। ਹਲਕੇ ਰੰਗ ਦੇ ਪਤੰਗੇ ਭੁਲਾਂਦਰਾ ਪਾਊ ਸਨ ਕਿਉਂਕਿ ਘਸਮੈਲੇ ਰੰਗ ਦੀ ਜਿਲਬ (ਹਰੇਵਾਈ) ਨਾਲ ਢੱਕੇ ਪੌਦਿਆਂ ਉਪਰ ਦਿਨ ਵੇਲੇ ਰਹਿੰਦੇ ਸਨ। ਪਰੰਤੂ ਗੂੜ੍ਹੇ ਰੰਗ ਵਾਲੇ ਪਤੰਗੇ ਸੌਖਿਆਂ ਹੀ ਦਿਸ ਪੈਂਦੇ ਸਨ ਤੇ ਪੰਛੀ ਉਨ੍ਹਾਂ ਨੂੰ ਖਾ ਜਾਂਦੇ ਸਨ। ਪਰੰਤੂ ਸਨੱਅਤਾਂ ਦੇ ਅਥਾਹ ਵਾਧੇ ਨਾਲ ਤੇ ਸਿੱਟੇ ਵੱਜੋਂ ਪੈਦਾ ਹੋਏ ਪ੍ਰਦੂਸ਼ਣ ਕਾਰਨ ਪੌਦੇ ਜਿਲਬ ਦੀ ਜਗ੍ਹਾ ਕਾਲੇ ਧੂੰਏ ਨਾਲ ਢਕੇ ਜਾਣ ਲੱਗੇ। ਹੁਣ ਗੂੜ੍ਹੇ ਰੰਗ ਦੇ ਪਤੰਗੇ ਭੁਲਾਂਦਰਾ ਪਾਊ ਬਣ ਗਏ ਅਤੇ ਹਲਕੇ ਰੰਗ ਦੇ ਪਤੰਗੇ ਵਧੇਰੇ ਦਿਸਣ ਯੋਗ ਹੋ ਗਏ ਅਤੇ ਹੁਣ ਉਹ ਪੰਛੀਆਂ ਦੁਆਰਾ ਖਾਧੇ ਜਾਣ ਲੱਗੇ। ਇਉਂ ਬਹੁਤੇ ਗੂੜ੍ਹੇ ਰੰਗ ਦੇ ਪਤੰਗੇ ਜਿਉਂਦੇ ਬਚਦੇ ਰਹੇ ਤੇ ਸੰਤਾਨ ਵਾਧਾ ਕਰਦੇ ਰਹੇ। ਇਸ ਕਾਰਨ ਪਤੰਗਿਆਂ ਦੀ ਬਹੁਤੀ ਜਨਸੰਖਿਆ ਗੂੜ੍ਹੇ ਰੰਗ ਦੀ ਹੋ ਗਈ ਤੇ ਹਲਕੇ ਰੰਗ ਦੇ ਪਤੰਗਿਆਂ ਦੀ ਗਿਣਤੀ ਬਹੁਤ ਥੋੜ੍ਹੀ ਰਹਿ ਗਈ।

ਇਸ ਮਾਮਲੇ 'ਚ 'ਕੁਦਰਤੀ ਚੋਣ' ਵਿਧੀ ਨੇ ਕੋਈ ਨਵੀਂ ਨਸਲ/ਜਾਤੀ ਨਹੀਂ ਬਣਾਈ ਕਿਉਂਕਿ ਪਤੰਗਿਆਂ ਦੀਆਂ ਦੋਹੇਂ ਵੰਨਗੀਆਂ ਆਪਸੀ ਜਣਨ ਕ੍ਰਿਆ ਕਰਨਾ ਜਾਰੀ ਰੱਖਦੀਆਂ ਰਹੀਆਂ। ਪਰੰਤੂ ਇਸ ਨੇ ਜਨਸੰਖਿਆ ਦੀ ਵੰਨਗੀ ਨੂੰ ਬਦਲ ਦਿੱਤਾ।



ਇਹ ਪਰੀਵਰਤਨ ਇੱਛਤ/ਵਿਉਂਤਬੱਧ ਨਹੀਂ ਹੋਇਆ। ਪਤੰਗਿਆਂ ਦੀ ਮੁੱਢਲੀ ਜਨਸੰਖਿਆ ਵਿੱਚ ਕੁੱਝ ਪਤੰਗਿਆਂ ਅੰਦਰ ਪਹਿਲਾਂ ਹੀ ਸੰਜੋਗੀ ਜੀਨ ਪਰਿਵਰਤਨ ਹੋ ਗਿਆ ਸੀ। ਜਿਸ ਕਾਰਨ ਉਹ ਵੱਖਰੇ ਰੰਗ ਦੇ ਸਨ। ਇਹ ਜੀਨ ਪਰਿਵਰਤਨ ਵਾਤਾਵਰਨ ਦੀ ਤਬਦੀਲੀ ਕਾਰਨ ਨਹੀਂ ਹੋਇਆ ਸਗੋਂ ਉਨ੍ਹਾਂ ਦੇ ਵਾਤਾਵਰਨ ਦੀ ਤਬਦੀਲੀ ਨੇ ਪਤੰਗਿਆਂ ਦੀ ਜਨ ਸੰਖਿਆਂ ਦੇ ਰੰਗ 'ਚ ਪਰਿਵਰਤਨ ਲੈ ਆਂਦਾ। ਪਰੰਤੂ ਪਤੰਗਿਆਂ ਨੇ ਆਪਣਾ ਰੰਗ ਵਾਤਾਵਰਨ ਦੇ ਅਨੁਕੂਲ ਹੋਣ ਲਈ ਨਹੀਂ ਬਦਲਿਆ। ਇਉਂ ਅਸੀਂ ਵੇਖਦੇ ਹਾਂ ਕਿ 'ਕੁਦਰਤੀ ਚੋਣ' ਇੱਕ 'ਇੱਛਤ ਸਿਰਜਨਾਤਮਿਕ' ਅਮਲ ਨਹੀਂ ਹੈ। ਇਹ ਤਾਂ ਸਿਰਫ ਤੇ ਸਿਰਫ ਬਿਨਾਂ ਸੋਚੀ ਮੰਤਵਹੀਣ ਕਾਂਟ ਛਾਂਟ ਦੀ ਵਿਧੀ ਹੈ। ਵਿਕਾਸ ਦਾ ਕੋਈ ਮੰਤਵ ਜਾਂ ਨਿਸ਼ਾਨਾ ਨਹੀਂ ਹੈ। ਜੀਵਨ ਦੀ ਕੋਈ ਵੀ ਇਕ ਵੰਨਗੀ ਕਿਸੇ ਵੀ ਦੂਸਰੀ ਵੰਨਗੀ ਨਾਲੋਂ ਵਧੇਰੇ ਸੰਪੂਰਨ ਨਹੀਂ ਹੈ। ਹਰ ਜੀਵਨ ਵੰਨਗੀ ਆਪਣੇ ਆਪ 'ਚ ਉਸ ਸਮੇਂ ਲਈ ਸੰਪੂਰਨ ਹੈ।

ਵਿਕਾਸ ਅੰਦਰ ਸੰਜੋਗ ਦੀ ਭੂਮਿਕਾ ਇਕ ਅਜਿਹਾ ਪਹਿਲੂ ਹੈ ਜਿਹੜਾ ਇਸ ਨੂੰ ਅਨੂਠਾ ਬਣਾ ਦਿੰਦਾ ਹੈ। ਪਰੰਤੂ ਜਦ ਅਸੀਂ ਇਹ ਕਹਿੰਦੇ ਹਾਂ ਕਿ ਵਿਕਾਸ ਸੰਯੋਗ-ਵੱਸ ਹੋਇਆ ਹੈ ਤਾਂ ਇਸ ਤੋਂ ਸਾਡਾ ਇਹ ਅਰਥ ਨਹੀਂ ਹੁੰਦਾ ਕਿ ਇਹ ਬਿਨਾਂ ਕਿਸੇ ਕਾਰਨ ਦੇ ਹੋਇਆ ਹੈ ਪਰੰਤੂ ਉਹ ਕਾਰਨ ਵਿਸ਼ੇਸ਼ ਤਬਦੀਲੀ ਲਈ ਇੱਛਤ ਨਹੀਂ ਹੁੰਦੀ।

ਇਉਂ ਡਾਰਵਿਨ ਦੀਆਂ ਕਿਰਤਾਂ ਨੇ ਈਸਾ ਪੂਰਵ 350 'ਚ ਹੋਏ ਉੱਘੇ ਯੂਨਾਨੀ ਦਾਰਸ਼ਨਿਕ ਡੈਮੋਕਰੇਟਿਸ ਦੇ ਕਹੇ ਇਨ੍ਹਾਂ ਸੂਝ ਭਰੇ ਸ਼ਬਦਾਂ ਨੂੰ ਨਵੇਂ ਅਰਥ ਦਿੱਛੇ, "ਬ੍ਰਹਿਮੰਡ ਅੰਦਰ ਵਿਚਰਦੀ ਹਰ ਚੀਜ ਸੰਜੋਗ ਤੇ ਲੋੜ (Chance of Necessity) ਦਾ ਸਿੱਟਾ ਹੈ।"

**ਡਾਰਵਿਨ ਦਾ ਵਿਕਾਸ ਸਿਧਾਂਤ -ਧਰਮ ਸਾਸ਼ਤਰ ਲਈ ਬਣਿਆ ਚੁਣੌਤੀ-**

ਵਿਕਾਸ ਤੇ ਕੁਦਰਤੀ ਚੋਣ ਦੇ ਸਿਧਾਂਤ ਲਈ ਸਬੂਤ ਡਾਰਵਿਨ ਨੇ ਸਮੁੰਦਰੀ ਜਹਾਜ ਐਸ.ਐਮ.ਐਸ.ਬੀਗਲ ਰਾਹੀਂ ਕੀਤੀ 5 ਸਾਲਾ ਯਾਤਰਾ ਦੌਰਾਨ (1831-36) ਦੱਖਣੀ ਅਮਰੀਕਾ ਦੇ 'ਰਹੋਲਾਪੈਗੋਜ' ਟਾਪੂਆਂ ਤੋਂ ਇਕੱਠੇ ਕੀਤੇ ਗਏ ਭਿੰਨ ਭਿੰਨ ਵੰਨਗੀਆਂ ਦੇ ਪੌਦਿਆਂ ਤੇ ਜਾਨਵਰਾਂ ਦੇ ਅਧਿਐਨ ਤੋਂ ਲੱਭੇ। ਉਸਨੇ ਦੇਖਿਆ ਕਿ ਕਿਵੇਂ ਸਜੀਵਾਂ ਦੀ ਜਨਸੰਖਿਆ ਨਵੇਂ ਰੂਪਾਂ 'ਚ ਵਿਕਸਤ ਹੋ ਜਾਂਦੀ ਹੈ ਜਦ ਉਹ ਨਵੀਆਂ ਥਾਵਾਂ ਤੇ ਪ੍ਰਵਾਸ ਕਰ ਜਾਂਦੇ ਹਨ ਅਤੇ ਜਦ ਉਨ੍ਹਾਂ ਦਾ ਆਲਾ ਦੁਆਲਾ ( ਵਾਤਾਵਰਣ) ਬਦਲ ਜਾਂਦਾ ਹੈ। ਦਹਾਕਿਆਂ ਦੇ ਅਧਿਐਨ ਤੋਂ ਬਾਅਦ, 'ਨਸਲਾਂ ਦਾ ਮੁੱਢ' ਪੁਸਤਕ ਤੋਂ ਬਿਨਾਂ ਸੈਂਕੜੇ ਹੋਰ ਲਿਖਤਾਂ ਛਪਣ ਅਤੇ ਡਾਰਵਿਨ ਦੇ ਸਮਕਾਲੀ ਉੱਘੇ ਵਿਗਿਆਨੀਆਂ ਤੇ ਚਿੰਤਕਾਂ ਵੱਲੋਂ ਇਕ ਦੂਜੇ ਨੂੰ ਭੇਜੇ ਗਏ ਹਜ਼ਾਰਾਂ ਖ਼ਤਾਂ ਬਾਅਦ, ਡਾਰਵਿਨ ਨੂੰ ਇਹ ਸਪੱਸ਼ਟ ਹੋ ਗਿਆ ਸੀ ਕਿ ਕੁੱਝ ਵੀ ਸਥਿਰ ਨਹੀਂ ਹੈ, ਸਮੁੱਚਾ ਜੀਵਨ ਨਿਰੰਤਰ ਪਰਿਵਰਤਿਤ ਹੋ ਰਿਹਾ ਹੈ।

ਇਹ ਯਥਾਰਥ ਤੇ ਵਾਸਤਵਿਕਤਾ ਧਰਮ-ਸ਼ਾਸਤਰ ਲਈ ਇਕ ਚੁਣੌਤੀ ਸੀ। ਵਿਗਿਆਨ ਦੇ ਪ੍ਰਮਾਣਾਂ ਨੇ ਕਈ ਧਾਰਮਿਕ ਮਿਥਾਂ/ਵਿਸ਼ਵਾਸਾਂ ਨੂੰ ਸੱਟ ਮਾਰੀ। ਡਾਰਵਿਨ ਦੇ ਵਿਕਾਸ ਸਿਧਾਂਤ ਨੇ ਇਸ ਪ੍ਰਚੱਲਿਤ ਰੂੜੀਵਾਦੀ ਧਾਰਨਾਂ ਨੂੰ ਮਿੱਟੀ 'ਚ ਮਿਲਾ ਦਿੱਤਾ ਕਿ ਇਸ ਸੰਸਾਰ ਨੂੰ ਕਿਸੇ 'ਸਿਰਜਨਹਾਰ ਸ਼ਕਤੀ' (ਰੱਬ) ਨੇ ਬਣਾਇਆ ਹੈ। ਇਸ ਲਈ ਡਾਰਵਿਨ ਦੀ ਵਿਸ਼ੇਸ਼ ਤੌਰ 'ਤੇ 'ਚਰਚ' ਵੱਲੋਂ ਜ਼ੋਰਦਾਰ ਆਲੋਚਨਾ ਹੋਈ। ਪਰੰਤੂ ਉਸਦੇ ਵਿਚਾਰ ਭਾਰੂ ਹੁੰਦੇ ਗਏ ਤੇ ਸਮੇਂ ਦੀ ਕਸੌਟੀ 'ਤੇ ਪੂਰੇ ਉੱਤਰੇ ਅਤੇ ਸਖਤ ਵਿਗਿਆਨਕ ਛਾਣਬੀਣ ਰਾਹੀਂ ਉਹਨਾਂ ਦੀ ਪੁਸ਼ਟੀ ਹੋਈ। ਪਰੰਤੂ ਵਿਡੰਬਨਾ ਇਹ ਹੈ ਕਿ ਅੱਜ ਵੀ ਅਮਰੀਕਾ ਵਰਗੇ ਵਿਕਸਤ ਮੁਲਕ ਅੰਦਰ ਵੀ ਅੱਧੀ ਆਬਾਦੀ 'ਵਿਕਾਸਵਾਦ' ਦੇ ਸਿਧਾਂਤ ਦੀ ਥਾਂ 'ਸਿਰਜਣਾਵਾਦ' ਨਾਲ ਜੁੜੀ ਹੋਈ ਹੈ ਅਤੇ ਕਿਸੇ ਨਾ ਕਿਸੇ ਆਸਤਕ ਧਾਰਨਾ 'ਚ ਵਿਸ਼ਵਾਸ਼ ਰੱਖਦੀ ਹੈ। ਵਿਕਾਸਵਾਦ ਦੇ ਵਿਰੋਧੀਆਂ ਵਲੋਂ ਸਕੂਲੀ ਪਾਠਕ੍ਰਮ ਅੰਦਰ 'ਸਿਰਜਨਵਾਦ' ਵੀ ਸ਼ਾਮਿਲ ਕਰਨ ਲਈ ਹੋ ਹੱਲਾ ਪਾਇਆ ਜਾ ਰਿਹਾ ਹੈ। ਪੂੰਜੀਵਾਦੀ ਹਾਕਮਾਂ ਨੂੰ ਇਹ ਰਾਸ ਵੀ ਆਉਂਦਾ ਹੈ। ਬੁਸ਼ ਵੀ ਇਰਾਕ ਉੱਪਰ ਕੀਤੇ ਗਏ ਸ਼ਰਮਨਾਕ ਹਮਲੇ ਨੂੰ 'ਰੱਬੀ ਹੁਕਮ' ਹੋਏ ਦਾ ਨਾਂ ਦਿੰਦਾ ਸੀ। ਪਰੰਤੂ 100 ਸਾਲ ਪਹਿਲਾਂ ਹੀ ਵਿਗਿਆਨਕ ਛਾਣਬੀਣ ਦੇ ਆਧਾਰ 'ਤੇ 'ਸਿਰਜਣਵਾਦ' ਦਾ ਸਿਧਾਂਤ ਰੱਦ ਹੋ ਚੁੱਕਿਆ ਹੈ ਤੇ ਗੈਰ ਪ੍ਰਸੰਗਿਕ ਹੋ ਚੁੱਕਿਆ ਹੈ।

ਇਸ ਲਈ ਆਓ ! ਉਸ ਮਹਾਨ ਪ੍ਰਤਿਭਾਸ਼ਾਲੀ ਵਿਗਿਆਨੀ ਡਾਰਵਿਨ ਨੂੰ ਉਸ ਦੇ 'ਵਿਕਾਸਵਾਦ' ਦੇ ਸਿਧਾਂਤ ਦਾ ਪ੍ਰਚਾਰ ਕਰਕੇ, ਮਹਾਨ ਸ਼ਰਧਾਂਜਲੀ ਭੇਂਟ ਕਰੀਏ, ਉਸਦੀ ਦੂਜੀ ਜਨਮ ਸ਼ਤਾਬਦੀ ਵਰ੍ਹੇ 'ਤੇ।

*ਮੋਬਾਇਲ : 98145-35005*

**ਸ਼ੋਕ ਮਤਾ :**

ਇਕਾਈ ਬਾਘਾ ਪੁਰਾਣਾ ਦੇ ਮੈਂਬਰ ਰਾਕੇਸ਼ ਟੋਲੀ ਦੇ ਪਿਤਾ ਕੇਵਲ ਕ੍ਰਿਸ਼ਨ ਅਤੇ ਇਕਾਈ ਸੁਨਾਮ ਦੇ ਮੈਂਬਰ ਮਾਸਟਰ ਦਾਤਾ ਸਿੰਘ ਦੇ ਪਿਤਾ ਸ੍ਰ. ਰੁਲਦੂ ਸਿੰਘ ਦੀ ਮੌਤ ਤੇ ਅਦਾਰਾ ਦੁੱਖ ਦਾ ਇਜ਼ਹਾਰ ਪ੍ਰਗਟ ਕਰਦਾ ਹੈ।

ਜੈਵਿਕ-ਵੰਨਸੁਵੰਨਤਾ ਦਿਵਸ 'ਤੇ ਵਿਸ਼ੇਸ਼
(22 ਮਈ)

# ਜੈਵਿਕ-ਵੰਨਸੁਵੰਨਤਾ

**ਵਿਜੈ ਬੰਬੇਲੀ**

ਪੌਂਦਿਆਂ, ਜੀਵਾਂ ਅਤੇ ਮਨੁੱਖ ਦਾ ਪ੍ਰਸਪਰ ਸਬੰਧ ਹੈ। ਪੌਂਦੇ ਅਤੇ ਜੀਵ ਇੱਕ ਦੂਜੇ ਦੇ ਪੂਰਕ ਹਨ, ਮਨੁੱਖ ਇਨ੍ਹਾਂ ਤੋਂ ਬਗੈਰ ਜਿੰਦਾ ਨਹੀਂ ਰਹਿ ਸਕਦਾ। ਮਨੁੱਖੀ ਸੱਭਿਆਚਾਰ ਅਤੇ ਸੱਭਿਆਤਾਵਾਂ ਨੂੰ ਪ੍ਰਭਾਵਿਤ ਕਰਨ ਵਿੱਚ ਵੀ ਜੀਵਾਂ ਅਤੇ ਪੌਂਦਿਆਂ ਦਾ ਵਿਸ਼ੇਸ਼ ਮਹੱਤਵ ਹੈ। ਜੈਵਿਕ-ਵੰਨਸੁਵੰਨਤਾ, ਧਰਤੀ ਉੱਤੇ ਜੀਵਨ ਦੇ ਆਧਾਰ ਦਾ ਵਿਗਿਆਨਕ ਸ੍ਰੋਤ ਹੈ। ਵਿਭਿੰਨ ਪੌਂਦੇ ਤੇ ਜੀਵ ਸਾਨੂੰ ਬੜੇ ਕਿਸਮ ਦੀਆਂ ਅਤੀ ਜ਼ਰੂਰੀ ਸੇਵਾਵਾਂ ਪ੍ਰਦਾਨ ਕਰਦੇ ਹਨ। ਇਹ ਪ੍ਰਿਥਵੀ ਉੱਤੇ ਥੋੜ੍ਹੇ ਸਮੇਂ ਦੇ ਤੇ ਲੰਬੇ ਅਰਸੇ ਦੇ ਪ੍ਰਭਾਵ ਨਾਲ ਅਜਿਹਾ ਵਾਤਾਵਰਨ ਸਿਰਜਦੇ ਹਨ, ਜਿਸ ਤਹਿਤ ਅਸੀਂ ਆਪਣਾ ਜੀਵਨ ਸੁਖੀ ਵਸਰ ਕਰ ਸਕਦੇ ਹਾਂ। ਪੌਂਦੇ, ਪ੍ਰਾਣੀ, ਕੁਦਰਤੀ ਸੋਮੇ ਅਤੇ ਵਾਤਾਵਰਨ ਇੱਕ ਦੂਸਰੇ ਨੂੰ ਪ੍ਰਭਾਵਿਤ ਕਰਦੇ ਹਨ। ਇਹੀ ਉਹ ਕੁੜੀ ਹੈ, ਜਿਹੜੀ ਅਸੀਂ ਬੁੱਝ ਨਹੀਂ ਰਹੇ। ਸਿੱਟੇ ਵਜੋਂ ਪੌਂਦਿਆਂ ਅਤੇ ਜੀਵਾਂ ਦੀਆਂ ਅਨੇਕਾਂ ਕਿਸਮਾਂ ਜਾਂ ਤਾਂ ਲੁਪਤ ਹੋ ਗਈਆਂ ਹਨ ਜਾਂ ਸਦਾ-ਸਦਾ ਲਈ ਛੁਪਣ ਛੱਡ ਹੋਣ ਜਾ ਰਹੀਆਂ ਹਨ, ਮਨੁੱਖ ਲਈ ਖਤਰੇ ਦੀ ਘੰਟੀ ਹੈ ਇਹ।

ਪੌਂਦੇ, ਪ੍ਰਾਣੀ, ਕੁਦਰਤੀ ਸੋਮੇ ਅਤੇ ਵਾਤਾਵਰਣ ਇਕ ਦੂਸਰੇ ਨੂੰ ਪ੍ਰਭਾਵਿਤ ਕਰਦੇ ਹਨ। ਇਹੀ ਉਹ ਕੜੀ ਹੈ ਜਿਹੜੀ ਅਸੀਂ ਬੁੱਝ ਨਹੀਂ ਰਹੇ। ਸਿੱਟੇ ਵਜੋਂ ਪੌਂਦਿਆਂ ਅਤੇ ਜੀਵਾਂ ਦੀਆਂ ਅਨੇਕਾਂ ਕਿਸਮਾਂ ਜਾਂ ਤਾਂ ਲੁੱਪਤ ਹੋ ਗਈਆਂ ਹਨ ਜਾਂ ਸਦਾ-ਸਦਾ ਲਈ ਲੁਪਤ ਹੋਣ ਜਾ ਰਹੀਆਂ ਹਨ, ਮਨੁੱਖ ਲਈ ਖ਼ਤਰੇ ਦੀ ਘੰਟੀ ਹੈ ਇਹ।

<u>ਪੌਦੇ ਅਤੇ ਜੀਵ:-</u> ਵਿਗਿਆਨੀਆਂ ਅਨੁਸਾਰ, ਸਾਡੀ ਪ੍ਰਿਥਵੀ ਉਪਰ ਕਰੀਬ 2,87,655 ਕਿਸਮਾਂ ਦੇ ਪੌਂਦੇ ਅਤੇ 12,49,008 ਤਰ੍ਹਾਂ ਦੇ ਜੀਵ ਹਨ। ਪੌਂਦਿਆਂ ਦੀਆਂ ਮੁੱਖ ਤੌਰ ਤੇ ਤਿੰਨ ਕਿਸਮਾਂ ਹਨ। ਪਹਿਲੀ ਵਿਚ, ਨਮੀ ਵਿਚਲੇ 13025 ਕਿਸਮਾਂ ਦੇ ਮਹੀਨ ਪੌਂਦੇ, 15000 ਕਿਸਮ ਦੀਂ ਕਾਈ, ਪੌਂਦੇ ਤੋਂ ਪੌਦਾ ਪੈਦਾ ਕਰਨ ਵਾਲੇ ਸ਼ੁਕਰਾਣੂ ਪੌਂਦੇ 980, ਦੋ-ਫਾੜ ਬੀਜਾਂ ਵਾਲੀਆਂ 1,99,350 ਕਿਸਮਾਂ ਅਤੇ ਇਕ ਬੀਜ ਜਾਂ ਗੁੱਠਲੀ ਵਾਲੇ 59,300 ਤਰ੍ਹਾਂ ਦੇ ਹਨ। ਦੂਸਰੀ ਨਸਲ ਵਿਚ ਤਕਰੀਬਨ 74,000 ਤੋਂ 1,22,000 ਕਿਸਮਾਂ ਦੀ ਉੱਲੀ ਅਤੇ ਤੀਜੀ ਵਿਚ ਕਰੀਬ 10,000 ਕਿਸਮ ਦੀ ਚਟਾਨਾਂ ਵਿਚ ਜੰਮਣ ਵਾਲੀ ਬਨਸਪਤੀ ਸ਼ਾਮਿਲ ਹੈ।

ਇਵੇਂ ਹੀ 12,50,000 ਜੀਵ ਵੀ ਮੁੱਖ ਤੌਰ ਤੇ ਦੋ ਜਾਤਾਂ ਵਿਚ ਵੰਡੇ ਜਾ ਸਕਦੇ ਹਨ। ਰੀੜ੍ਹ ਦੀ ਹੱਡੀ ਤੋਂ ਬਿਨਾਂ ਅਤੇ ਰੀੜ੍ਹ ਦੀ ਹੱਡੀ ਵਾਲੇ। ਪਹਿਲੀ ਜਾਤ ਵਿਚ 9,50,000 ਕਿਸਮ ਦੇ ਕੀੜੇ-ਮਕੌੜੇ, 70,000 ਕਿਸਮ ਦੇ ਕੋਮਲ ਦੇਹੀ ਜੀਵ, 40,000 ਤਰਾਂ ਦੇ ਕਠੋਰ ਦੇਹੀ ਪ੍ਰਾਣੀ ਅਤੇ ਬਾਕੀ 1,30,200 ਹੋਰ ਜੀਵ ਕਿਸਮਾਂ ਹਨ। ਇੰਜ ਹੀ ਰੀੜ੍ਹ ਦੀ ਹੱਡੀ ਵਾਲੇ ਅੱਗੇ ਪੰਜ ਕਿਸਮਾਂ ਦੇ ਹਨ। ਜਿਹਨਾਂ ਵਿਚ 29,300 ਕਿਸਮਾਂ ਦੀਆਂ ਮੱਛੀ ਜਾਤੀ ਨਸਲਾਂ, 5743 ਕਿਸਮ ਦੇ ਜਲ-ਥਲ ਜੀਵ, 8240 ਕਿਸਮ ਦੇ ਰੀਂਘਣ ਵਾਲੇ ਜੰਤੂ, 10234 ਕਿਸਮ ਦੇ ਪੰਛੀ (ਹੁਣ ਦੇ ਅੰਕੜੇ 9799) ਅਤੇ ਕਰੀਬ ੫੪੧੬ ਕਿਸਮ ਦੇ ਬੱਚੇ ਦੇਣ ਵਾਲੇ ਜਾਂ ਦੁੱਧ ਚੁੰਘਾਉਣ ਵਾਲੇ ਜੀਵ ਹਨ।

ਕੁਲ ਮਿਲਾ ਕੇ 15,36,663 ਕਿਸਮਾਂ ਦੇ ਪੌਂਦੇ ਅਤੇ ਜੀਵ ਹਨ ਜਿਸ ਵਿਚ ਮਨੁੱਖੀ ਨਸਲ ਵੀ ਸ਼ਾਮਿਲ ਹੈ। ਪਿਛਲੇ ਅੰਕੜੇ/ਤਜਰਬਿਆਂ ਮੁਤਾਬਿਕ ਇਹਨਾਂ ਦੀ ਨਸਲ ਕਿਸਮਾਂ ਦੀ ਗਿਣਤੀ ਵਿਚ ਵਾਧਾ ਹੋ ਰਿਹਾ ਹੈ ਪਰ ਇਹ ਪ੍ਰਮਾਣਿਤ ਤੱਥ ਅਧਿਆਤਮਵਾਦੀ 84 ਲੱਖ ਜੂਨਾਂ ਵਾਲੇ ਕਲਪਿਤ ਤੱਥਾਂ ਤੋਂ ਕਿਤੇ ਪਿੱਛੇ ਹਨ। ਹੁਣ ਧਰਤੀ ਉੱਤਿਓਂ, ਕੁੱਲ ਪੌਂਦ ਅਤੇ ਜੀਵ ਨਸਲਾਂ (ਜਿਊਂਦੀਆਂ ਵਸਤਾਂ) ਦੀ ਗਿਣਤੀ ਨੇ ਪਿੱਛਲ ਮੋੜਾ ਲੈ ਲਿਆ ਹੈ। ਅਜਿਹਾ ਮਨੁੱਖ ਦੀਆਂ ਅਚੇਤ-ਸੁਚੇਤ ਗਤੀਵਿਧੀਆਂ ਕਾਰਨ ਹੋ ਰਿਹਾ ਹੈ ਜਿਸ ਨਾਲ ਬਹੁਤ ਸਾਰੀਆਂ ਕਿਸਮਾਂ ਜਾਂ ਤਾਂ ਨਸ਼ਟ ਹੋ ਗਈਆਂ ਹਨ ਜਾਂ ਨਸ਼ਟ ਹੋਣ ਦੇ ਕੰਢੇ ਪਹੁੰਚ ਚੁੱਕੀਆਂ ਹਨ ਭਾਵੇਂ ਇਸ ਵਿਚ ਕੁਦਰਤੀ ਘਟਨਾ-ਕ੍ਰਮ ਵੀ ਅਹਿਮ ਰੋਲ ਨਿਭਾਉਂਦੇ ਹਨ ਪ੍ਰੰਤੂ ਮਨੁੱਖੀ ਆਪ-ਹੁਦਰੀਆਂ ਦੀ ਭੂਮਿਕਾ ਦਾ ਸਿਫ਼ਤੀ ਰੋਲ ਹੈ। ਮਾਹਿਰਾਂ ਨੇ ਚਿਤਾਵਨੀ ਦਿੱਤੀ ਹੈ ਕਿ ਜੇ ਅਸੀਂ ਨਾ ਸੰਭਲੇ ਤਾਂ ਜੈਵਿਕ-ਵੰਨਸੁਵੰਨਤਾ ਦੀ ਇਹ ਫੁਲਵਾੜੀ ਉੱਜੜ ਜਾਵੇਗੀ, ਅੰਤ ਮਨੁੱਖੀ ਨਸਲ ਦਾ ਵੀ ਘਾਣ ਹੋ ਜਾਵੇਗਾ।

<u>ਜੀਵਨ ਵਾਤਾਵਰਣ:</u> ਸਮੁੱਚਾ ਜੀਵੀ ਮੰਡਲ ਪ੍ਰਿਥਵੀ ਦੀ ਸਤਹ ਉੱਪਰ ਜਾਂ ਇਸ ਦੇ ਨੇੜੇ ਹੀ ਰਹਿੰਦਾ ਹੈ। ਮਹਾਂਸਾਗਰ ਵਿਚ 6.4 ਕਿਲੋਮੀਟਰ ਦੀ ਗਹਿਰਾਈ ਤੱਕ ਅਤੇ ਅਕਾਸ਼ ਵੱਲ ਇਹ ਸੀਮਾ ਵੱਧ ਤੋਂ ਵੱਧ 3.8 ਕਿਲੋਮੀਟਰ ਤੱਕ ਹੀ ਹੈ। ਕੁਝ ਕੁ ਮਾਰੂਥਲੀ ਭਾਗਾਂ, ਬੰਜਰ ਚਟਾਨਾਂ ਜਾਂ ਫਿਰ ਉੱਚਤਮ ਪਰਬਤੀ ਸਿਖਰਾਂ ਨੂੰ ਛੱਡ ਕੇ ਬਾਕੀ ਸੱਭ ਥਾਂ ਇਹ ਕੁਦਰਤੀ ਭੰਡਾਰ ਮੌਜੂਦ ਹਨ। ਧਰਾਤਲੀ ਬਣਤਰ, ਜਲਵਾਯੂ, ਬਨਣਪਤੀ ਦੀ ਕਿਸਮ ਅਤੇ ਘਣਤਾ, ਜਲ ਸੋਮਿਆਂ ਦੀ ਮਿਕਦਾਰ ਤੇ ਡੂੰਘਾਈ ਅਤੇ ਮਿੱਟੀ ਦੀ ਕਿਸਮ ਤੇ ਕਿਸੇ ਖਿੱਤੇ ਦੀ ਕੁਦਰਤੀ ਬਨਸਪਤੀ ਵੀ ਜੀਵੀ ਮੰਡਲ ਉੱਪਰ ਪਰਭਾਵ ਪਾਉਂਦੇ ਹਨ। ਹਵਾ, ਨਮੀ, ਧੁੱਪ, ਮਿੱਟੀ ਅਤੇ



ਪਾਣੀ ਤਕ ਸਾਰਾ ਤਾਣਾਬਾਣਾ ਹੀ ਪੌਂਦਿਆਂ-ਪ੍ਰਾਣੀਆਂ ਦੀਆਂ ਨਸਲਾਂ ਅਤੇ ਉਨ੍ਹਾਂ ਦੇ ਇਕ ਦੂਜੇ ਨਾਲ ਗੂਹੜੇ ਸਬੰਧਾਂ ਨਾਲ ਇਕ ਆਦਰਸ਼ਕ ਸੰਤੁਲਨ ਵਜੋਂ ਜੁੜਿਆ ਹੋਇਆ ਹੈ ਪ੍ਰੰਤੂ ਹੁਣ ਮਨੁੱਖ ਨੇ ਇਸ ਸੰਤੁਲਨ ਨੂੰ ਵਿਗਾੜ ਕੇ ਰੱਖ ਦਿਤਾ ਹੈ।

ਵਾਤਾਵਰਣੀ ਪ੍ਰਸਥਿਤੀਆਂ ਵਿਸ਼ੈਸ਼ ਕਰਕੇ ਜਲਵਾਯੂ, ਬਦਲਦੀਆਂ ਵੀ ਰਹਿੰਦੀਆਂ ਹਨ। ਕਦੀ ਕਦੇ ਇਹ ਤਬਦੀਲੀ ਬੜੀ ਮੰਦ ਚਾਲੇ ਆਉਂਦੀ ਹੈ ਅਤੇ ਜੀਵ-ਜੰਤੂ ਉਸ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦੇ ਹਨ। ਜਿਹੜੇ ਪੌਂਦੇ ਜਾਂ ਪ੍ਰਾਣੀ ਤਬਦੀਲੀਆਂ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦੇ ਹਨ ਉਹ ਤਾਂ ਬਚ ਜਾਂਦੇ ਹਨ ਪਰ ਜਿਹੜੇ ਬਰਾਬਰ ਨਹੀਂ ਤੁਰਦੇ ਜਾਂ ਸਹਿ ਨਹੀਂ ਸਕਦੇ ਉਹ ਮਰ ਜਾਂਦੇ ਹਨ। ਉਂਜ ਮਨੁੱਖ ਨੇ ਜੈਵਿਕ-ਵਿਭਿੰਨਤਾ ਨੂੰ ਖਤਮ ਕਰਨ ਵਿਚ ਬੜਾ ਕੁਢਰ ਰੋਲ ਨਿਭਾਇਆ ਹੈ, ਸਿੱਧਾ ਅਤੇ ਅਸਿੱਧਾ। ਸਿੱਧੇ ਵਿਚ, ਜੰਗਲਾਂ ਦਾ ਉਜਾੜਾ, ਅਧੁਨਿਕ ਖੇਤੀ, ਮਨੁੱਖੀ ਲੋੜਾਂ, ਰੈਣ-ਵਸੇਰਿਆਂ ਵਿਚ ਵਾਧਾ, ਵਧਦੀ ਆਬਾਦੀ ਅਤੇ ਸ਼ਿਕਾਰ ਸ਼ਾਮਿਲ ਹੈ। ਅਸਿੱਧੇ ਵਿਚ ਪ੍ਰਦੂਸ਼ਿਤ ਵਾਤਾਵਰਣ ਦੀ ਸਿਰਜਣਾ, ਰੋਲਾ-ਗੋਲਾ, ਕੈਮੀਕਲ ਅਤੇ ਪਟਰੋਲੀਅਮ ਵਸਤੂਆਂ ਦੀ ਬੇਕਿਰਕ ਵਰਤੋਂ, ਕੁਦਰਤੀ ਸੋਮਿਆਂ ਦਾ ਅਚੇਤ-ਸੁਚੇਤ ਘਾਣ ਅਤੇ 'ਹਰ ਵਸਤ ਮਨੁੱਖ ਲਈ' ਵਾਲੀ ਧਾਰਨਾ ਸ਼ਾਮਿਲ ਹੈ।

<u>ਜੈਵਿਕ ਵਿਭਿੰਨਤਾ ਦੇ ਅਸਿੱਧੇ ਲਾਭ:-</u> ਪੌਂਦਿਆਂ ਦੇ ਸੰਦਰਭ 'ਚ ਦੋ ਹਰਫੀ ਗੱਲ ਕਰਨੀ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ, "ਪਘੂੰੜੇ ਤੋਂ ਲੈ ਕੇ ਅਰਥੀ ਤੱਕ ਇਹ ਸਾਡਾ ਬਹੁ-ਪੱਖੀ ਸਾਥ ਨਿਭਾਉਂਦੇ ਹਨ।" ਜੀਵਾਂ ਬਾਬਤ ਆਖ ਸਕਦੇ ਹਾਂ ਕਿ, 'ਗਰਭ ਤੋਂ ਲੈ ਕੇ ਸਿਵਿਆਂ ਤਾਂਈ ਜਾਣ ਤ'ਕ ਇਹ ਸਾਨੂੰ ਬੜੀਆਂ ਬਰਕਤਾਂ ਬਖਸ਼ਦੇ ਹਨ।' ਇਹ ਦੋਵ੍ਹੇਂ ਫਿਕਰੇ ਬੜੇ ਡੂੰਘੇ ਅਰਥ ਸਮੋਈ ਬੈਠੇ ਹਨ। ਅਰਥਾਤ ਜੈਵਿਕ-ਵਿਭਿੰਨਤਾ ਨੇ ਹੀ ਸਮੁੱਚੀ ਮਨੁੱਖ ਜਾਤੀ ਨੂੰ ਕੁੱਲੀ, ਗੁਲੀ ਅਤੇ ਜੁਲੀ ਪ੍ਰਦਾਨ ਕੀਤੀ ਹੈ। ਜਿਥੋਂ ਤੱਕ ਅਸਿੱਧੇ ਲਾਭਾਂ ਦਾ ਸਬੰਧ ਹੈ ਇਹੀ ਉਹ ਚੂਲ ਹੈ ਜਿਸਨੂੰ ਅਸੀਂ ਭੁੱਲੀ ਬੈਠੇ ਹਾਂ। ਦਰਅਸਲ, ਅਸਿੱਧੇ ਲਾਭਾਂ ਦੀ ਬਦੌਲਤ ਹੀ ਮਨੁੱਖ ਜਿਉਂਦਾ ਹੈ। ਇਹਨਾਂ ਲਾਭਾਂ ਲਈ ਸਾਹ ਹਿਤ ਸ਼ੁਧ-ਸਾਫ਼ ਹਵਾ, ਜਰਖੇਜ਼ ਮਿੱਟੀ, ਪਾਣੀ, ਵਰਖਾ, ਸ਼ੁਧ ਵਾਤਾਵਰਣ. ਭੂਮੀ ਤੇ ਪਾਣੀ ਦੀ ਸੰਭਾਲ, ਊਰਜਾ, ਮੱਲ੍ਹੜ ਅਤੇ ਕੁਦਰਤੀ ਸਾਵਾਂਪਨ ਆਦਿ ਆਉਂਦਾ ਹੈ। ਇਹੀ ਉਹ ਕੜੀਆਂ ਹਨ ਜਿਹਨਾਂ ਬਿਨਾਂ ਨਾ ਤਾਂ ਜੈਵਿਕ-ਵਿਭਿੰਨਤਾ ਰਹਿ ਸਕਦੀ ਹੈ ਅਤੇ ਨਾ ਹੀ ਮਨੁੱਖ ਜਿੰਦਾ ਰਹਿ ਸਕਦਾ ਹੈ।

<u>(ੳ) ਪੌਦੇ:-</u> ਜਾਰਜੀਆਂ ਯੂਨੀਵਰਸਿਟੀ ਦੇ ਇਕਾਲੋਜੀ ਸੰਸਥਾਂ ਦੇ ਮਾਹਿਰ ਵਿਗਿਆਨੀਆਂ ਦੇ ਅਨੁਮਾਨ ਅਨੁਸਾਰ ਸਾਡੀ ਪ੍ਰਿਥਵੀ ਉਪਰਲੇ ਸਾਰੇ ਪੌਂਦੇ ਤੇ ਰੁੱਖ ਹਰ ਵਰ੍ਹੇ ਲੱਗਪਗ 143.8 ਅਰਬ ਮੀਟਰਕ ਟਨ ਜੀਵੀ-ਪਦਾਰਥ ਪੈਦਾ ਹਨ। ਇਨ੍ਹਾਂ ਵਿੱਚੋਂ 88.8 ਅਰਬ ਟਨ ਥਲ ਤੋਂ ਅਤੇ 55 ਅਰਬ ਟਨ ਪਦਾਰਥ ਸਾਗਰੀ ਪੌਂਦਿਆਂ ਤੋਂ ਪ੍ਰਾਪਤ ਹੁੰਦਾ ਹੈ। ਇਸ ਜੀਵ ਪਦਾਰਥ ਦਾ ਬਹੁਤਾ ਹਿੱਸਾ ਮਾਸਖੋਰੇ ਜਾਂ ਸਰਬਮਾਸਾਹਾਰੀ ਜੀਵਾਂ ਦੇ ਹਿੱਸੇ ਹੀ ਆਉਂਦਾ ਹੈ ਕਿਉਂਕਿ ਘਾਹ-ਖੋਰ ਜੀਵ ਇਸ ਸਮੁ'ਚੇ ਪਦਾਰਥ ਦਾ ਕੇਵਲ 10 ਫੀਸਦੀ ਹਿੱਸਾ ਹੀ ਖਾਂਦੇ ਹਨ। ਇਸ ਤਰ੍ਹਾਂ ਪ੍ਰਿਥਵੀ ਉਪਰਲਾ ਜੀਵਨ ਦਿਸਦੇ ਜਾਂ ਅਣਦਿਸਦੇ ਰੂਪ ਵਿਚ ਇਸ ਹਰਿਆਵਲੀ ਕੁਦਰਤ ਕਰਕੇ ਹੀ ਜ਼ਿੰਦਾ ਹੈ। ਸਾਡੀ ਊਰਜਾ ਦਾ ਮੁੱਖ ਸਰੋਤ ਪੌਂਦਿਆਂ ਤੋਂ ਪ੍ਰਾਪਤ ਕੀਤਾ ਭੋਜਨ ਹੀ ਹੈ। ਪੌਂਦੇ ਸਾਡੇ ਲਈ ਊਰਜਾ (ਤੇ ਹੋਰ ਲੋੜੀਂਦੇ ਤੱਤਾਂ ਨੂੰ ਵੀ) ਨੂੰ ਵੀ ਸਟੋਰ ਕਰਕੇ ਰਖਦੇ ਹਨ। ਉਦਾਹਰਣ ਵਜੋਂ ਜਦੋਂ ਅਸੀਂ ਸੇਬ ਖਾ ਰਹੇ ਹੁੰਦੇ ਹੈ ਤਾਂ ਦਰਅਸਲ ਇਹ ਸੂਰਜੀ ਊਰਜਾ ਦਾ ਹੀ ਇਕ ਹਿਸਾ ਹੁੰਦਾ ਹੈ।

ਬੋਹੜ ਦਾ ਰੁੱਖ ਇਕ ਦਿਨ ਵਿਚ 400 ਲੀਟਰ ਪਾਣੀ ਹਵਾ ਵਿਚ ਰਲਾ ਦਿੰਦਾ ਹੈ। ਕੈਲੇਫੋਰਨੀਆਂ ਦਾ ਰੈਡ-ਵੁੱਡ ਚੌਵੀ ਘੰਟਿਆਂ ਵਿਚ 3000 ਲੀਟਰ ਨਮੀ ਛੱਡਦਾ ਹੈ। ਮਾਰੂਥਲਾਂ ਦੀ ਨਿੱਕੀ-ਨਿੱਕੀ ਘਾਹ ਜਾਂ ਕੰਡਿਆਲੀ ਬਨਸਪਤੀ ਵੀ 179 ਤੋਂ ੫੪੩ ਮਿਲੀ ਗ੍ਰਾਮ ਨਮੀ ਇਕ ਦਿਨ ਵਿੱਚ ਛੱਡਦੀ ਹੈ। ਜੰਗਲਾਂ ਦਾ ਇਕ ਵਰਗ ਕਿਲੋਮੀਟਰ ਰਕਬਾ ਕਰੀਬ 50,000 ਲੀਟਰ ਪਾਣੀ ਆਪਣੀ ਜੜ੍ਹਾਂ ਰਾਹੀਂ ਸਾਡੇ ਲਈ ਸੰਭਾਲ ਦਿੰਦਾ ਹੈ। ਜੰਗਲ ਦਾ ਇਕ ਹੈਕਟਰ ਰਕਬਾ ਵਾਯੂਮੰਡਲ ਵਿੱਚੋਂ 3.7 ਮੀਟਰ ਟਨ ਕਾਰਬਨ ਡਾਇਆਕਸਾਈਡ ਪਚਾ ਕੇ ਏਨੀ ਹੀ ਆਕਸੀਜਨ ਦੇ ਸਕਦਾ ਹੈ ਅਤੇ 30 ਟਨ ਧੂੜ ਸਮੇਟ ਸਕਦਾ ਹੈ। ਜੇਕਰ ਜੰਗਲ ਦੀ 50 ਮੀਟਰੀ ਪੱਟੀ ਕਾਇਮ ਕਰ ਦਿਤੀ ਜਾਵੇ ਤਾਂ ਇਹ 20 ਤੋਂ 30 ਡੈਸੀਮਲ ਸ਼ੋਰ ਘਟਾ ਸਕਦੀ ਹੈ। ਇਕ ਵੀਰਾਨ ਭੂਮੀ ਹਰ ਵਰ੍ਹੇ 30 ਟਨ ਮਿੱਟੀ ਗੁਆ ਬਹਿੰਦੀ ਹੈ। ਅਤੇ ਖਿਸਕਾਅ ਤੇ ਸੇਮ ਵਰਗੀਆਂ ਬਲਾਵਾਂ ਮਨੁੱਖ ਪੁਲੇ ਪੈ ਜਾਂਦੀਆਂ ਹਨ। ਮੁਕਦੀ ਗੱਲ, ਹੜ੍ਹਾਂ, ਔੜ ਅਤੇ ਮਨੁੱਖੀ ਜ਼ਿੰਦਗੀ ਵਿਚ ਪੌਂਦੇ ਬੇਹਤਰੀਨ ਲੁਕਵਾਂ ਰੋਲ ਨਿਭਾਉਂਦੇ ਹਨ।

<u>(ਅ) ਜੀਵ:</u> ਅਸਿੱਧੇ ਲਾਭਾਂ ਹਿਤ ਇਕ ਖੂਬਸੂਰਤ ਉਦਾਹਰਣ ਪਰਾਗਦਾਨੀਆਂ ਦੀ ਦਿੱਤੀ ਜਾ ਸਕਦੀ ਹੈ। ਪੌਂਦੇ, ਕੁਦਰਤੀ ਵਾਤਾਵਰਣ ਅਤੇ ਮਨੁੱਖ ਦਾ ਅਹਿਮ ਅੰਗ ਹਨ। ਪੌਂਦਿਆਂ ਦੇ ਜੀਵਨ-ਚੱਕਰ ਦੇ ਬਣੇ ਰਹਿਣ ਵਿਚ ਛੋਟੇ ਕੀੜੇ, ਕੀਟਾਂ, ਤਿਤਲੀਆਂ ਅਤੇ ਸ਼ਹਿਦ ਦੀਆਂ ਮੱਖੀਆਂ ਦਾ ਵਿਸ਼ੇਸ਼ ਯੋਗਦਾਨ ਹੁੰਦਾ ਹੈ। ਚਾਮਚੜਿਕਾਂ, ਕੁੱਝ ਬਾਂਦਰ ਨਸਲਾਂ ਅਤੇ ਹੰਮਿਗ ਬਰਡ (ਲੰਮੀ ਤਿੱਖੀ ਚੁੰਜ ਵਾਲੀ ਫੁਦਕਣ ਵਾਲੀ ਨਿੱਕੀ ਚਿੜੀ) ਵੀ ਪੌਂਦਿਆਂ/ਬੀਜ ਦੀ ਪ੍ਰਫੁਲਤਾ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ। ਸਾਡੀ ਧਰਤੀ ਉੱਤੇ ਲਗਭਗ 2,50,000 ਕਿਸਮਾਂ ਦੇ ਫੁੱਲਾਂ ਵਾਲੇ ਪੌਂਦੇ ਮੌਜੂਦ ਹਨ। ਇਨ੍ਹਾਂ ਵਿਚੋਂ ਲਗਭਗ 60 ਫੀਸਦੀ ਪੌਂਦੇ,

ਪਰਾਗਦਾਨੀ ਜੀਵਾਂ ਦੀ ਮਦਦ ਨਾਲ ਫਲ ਅਤੇ ਬੀਜ ਪੈਦਾ ਕਰਦੇ ਹਨ। ਪਰਾਗਦਾਨੀਆਂ ਦੀ ਮਦਦ ਤੋਂ ਬਿਨਾਂ ਪੌਦਿਆਂ ਅੰਦਰ ਨਰ ਤੇ ਮਾਦਾ ਵੰਨਗੀਆਂ ਦਾ ਆਪਸੀ ਸੰਸੇਚਨ ਸੰਭਵ ਨਹੀਂ ਹੁੰਦਾ। ਭਾਵੇਂ ਕਾਈ ਅਤੇ ਸਾਵਲ ਦੇ ਪੌਦੇ ਖੁਦ-ਬ-ਖੁਦ ਪ੍ਰਫੁਲਤ ਹੋਣ ਦੇ ਸਮਰਥ ਹਨ; ਪ੍ਰੰਤੂ ਅਨਾਜ ਦੀ ਹਰ ਤੀਜੀ ਵੰਨਗੀ ਅਤੇ ਫਲਾਂ ਦੀਆਂ ਤਕਰੀਬਨ ਸਾਰੀਆਂ ਵੰਨਗੀਆਂ ਨੂੰ ਪਰਾਗਦਾਨੀਆਂ ਦੀ ਮਦਦ ਦੀ ਲੋੜ ਪੈਂਦੀ ਹੈ।ਅੰਕੜਿਆਂ ਅਨੁਸਾਰ ਵਿਸ਼ਵ-ਭਰ ਵਿਚ ਲਗਪਗ ਦੋ ਲੱਖ ਕਿਸਮਾਂ ਦੇ ਜੀਵ ਪਰਾਗਦਾਨ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ। ਇਹ ਸਾਰੇ ਜੀਵ, ਬਨਸਪਤੀ ਅਤੇ ਪ੍ਰਾਣੀ ਜਗਤ ਦੀ ਵਿਭਿੰਨਤਾ ਬਣਾਈ ਰੱਖਣ ਲਈ ਅਤੀ ਲੋੜੀਂਦੇ ਹਨ ਜਿਹੜੇ ਆਪਣੀਆਂ ਰੋਜ਼ਾਨਾ ਕ੍ਰਿਆਵਾਂ ਰਾਹੀਂ ਫ਼ਸਲੀ ਪੈਦਾਵਾਰ ਦੇ ਵਾਧੇ ਵਿਚ ਵੱਡਾ ਯੋਗਦਾਨ ਪਾਉਂਦੇ ਹਨ। ਸਮੁੱਚੇ ਸੰਸਾਰ ਵਿਚ ਕਰੀਬ 1330 ਕਿਸਮਾਂ ਦੀਆਂ ਫ਼ਸਲਾਂ ਉਗਾਈਆਂ ਜਾਂਦੀਆਂ ਹਨ। ਭਾਵੇਂ ਫਲ ਹੋਣ ਜਾਂ ਸਬਜ਼ੀਆਂ, ਫਲੀਦਾਰ ਜਾਂ ਚਾਹ ਤੇ ਕੌਫੀ ਦੇ ਬਗਾਨ, ਤਕਰੀਬਨ ਸੱਭ ਨੂੰ ਪਰਾਗਦਾਨੀ ਜੀਵਾਂ/ਕੀਟਾਂ ਦੀ ਲੋੜ ਹੈ। ਮਨੁੱਖੀ ਆਪਹੁਦਰੀਆਂ ਕਾਰਨ ਪਿਛਲੇ ਕੁਝ ਸਾਲਾਂ ਦੌਰਾਨ ਬਹੁਤ ਸਾਰੀਆਂ ਵੰਨਗੀਆਂ ਤੇ ਪਰਾਗਦਾਨੀਆਂ ਦੀਆਂ ਨਸਲਾਂ ਜਾਂ ਜਨਸੰਖਿਆਂ ਵਿਚ ਖਾਤਮਾ ਜਾਂ ਵੱਡਾ ਘਾਟਾ ਵੇਖਿਆ ਗਿਆ ਹੈ। ਆਈ.ਯੂ.ਸੀ.ਐਨ (ਅੰਤਰ ਰਾਸ਼ਟਰੀ ਕੁਦਰਤੀ ਸਰੰਖਿਅਣ ਸੰਸਥਾ) ਮੁਤਾਬਿਕ ਅਗਲੇ ਕੁਝ ਕੁ ਦਹਾਕਿਆਂ ਅੰਦਰ ਪਰਾਗਦਾਨੀਆਂ ਦੇ ਨਿਘਾਰ ਕਾਰਨ ਫੁੱਲਾਂ ਵਾਲੇ ਪੌਦਿਆਂ ਦੀ 20,000 ਵੰਨਗੀਆਂ ਦੇ ਖਤਮ ਹੋ ਜਾਣ ਦਾ ਅੰਦੇਸ਼ਾ ਹੈ।

ਭਾਰਤ ਵਿੱਚ ਜੈਵਿਕ-ਵਿਭਿੰਨਤਾ ਵੰਨਸੁਵੰਨਤਾ:- ਸਮੁੱਚੇ ਸੰਸਾਰ ਦੇ ਸਦੰਰਭ 'ਚ ਵੱਖ-ਵੱਖ ਦੇਸ਼ਾਂ ਦੀ ਭੂਗੋਲਿਕ ਅਤੇ ਜਲਵਾਯੂ ਸਥਿਤੀ ਅਨੁਸਾਰ ਹਰ ਥਾਂ ਵੱਖ ਵੱਖ ਕਿਸਮਾਂ ਦੇ ਪੌਦੇ ਅਤੇ ਜੀਵਾਂ ਦੇ ਫੈਲਰਨ-ਪਸਰਨ ਦੇ ਆਸਾਰ ਹੁੰਦੇ ਹਨ। ਭਾਰਤ ਦੀ ਪੌਦਿਆਂ ਸਬੰਧੀ ਕੁਲ ਬਹੁਲਤਾ, ਵਿਸ਼ਵ ਦੀ ਬਨਸਪਤੀ ਸਬੰਧੀ ਕੁੱਲ ਬਹੁਲਤਾ ਦਾ 12 ਪ੍ਰਤੀਸ਼ਤ ਹੈ। 66 ਕਿਸਮਾਂ ਦੀਆਂ ਫਸਲਾਂ ਅਤੇ 320 ਕਿਸਮਾਂ ਦੀਆਂ ਜੰਗਲੀ ਬੂਟੀਆਂ ਤਾਂ ਸਿਰਫ਼ ਭਾਰਤ ਵਿਚ ਹੀ ਜਨਮੀਆਂ ਹਨ। ਕਬੀਲੇ ਅਤੇ ਜੰਗਲ ਵਾਸੀ, ਖਾਨਾਬਦੋਸ਼ ਅਤੇ ਆਦਿਵਾਸੀ ਪੌਦਿਆਂ ਤੇ ਜੀਵਾਂ ਬਾਰੇ ਉੱਤਮ ਕਿਸਮ ਦਾ ਗਿਆਨ ਰੱਖਦੇ ਹਨ। ਭਾਵ ਭਾਰਤ ਦੇ ਵਿਭਿੰਨ ਖੇਤਰ ਨਸਲੀ ਵਿਰਾਸਤ ਦੀ ਵੀ ਵੱਡੀ ਵੰਨ-ਸੁਵੰਨਤਾ ਰੱਖਦੇ ਹਨ ਜਿਨ੍ਹਾਂ ਦੀ ਮਦਦ ਨਾਲ ਜੀਵ-ਵਿਭਿੰਨਤਾ ਦੀ ਸਾਂਭ-ਸੰਭਾਲ ਦੀਆਂ ਵੱਡੀਆਂ ਸੰਭਾਵਨਾਵਾਂ ਹਨ।

ਭਾਰਤ ਵਿਚ 55,000 ਤੋਂ ਵੀ ਵਧੇਰੇ ਕਿਸਮਾਂ ਦੇ ਪੌਦੇ ਮੌਜੂਦ ਹਨ। ਕਰੀਬ 15,000 ਕਿਸਮਾਂ ਦੇ ਫੁੱਲਾਂ ਵਾਲੇ ਜਾਂ ਵੱਡੇ ਪੌਦੇ ਹਨ। ਇਨ੍ਹਾਂ ਵਿਚੋਂ ੫ ਹਜ਼ਾਰ ਕਿਸਮਾਂ ਦੇ ਪ੍ਰਾਂਤਿਕ ਵੰਨਗੀ ਦੇ ਪੌਦੇ ਹਨ ਜਿਹੜੇ 47 ਨਸਲਾਂ ਤੇ 140 ਉਪ-ਨਸਲਾਂ ਦੇ ਹਨ। ਇਥੇ ੨੩੦੦੦ ਕਿਸਮਾਂ ਦੀ ਫੰਗੀ ਬਸਨਪਤੀ (ਕਾਈ), 2843 ਕਿਸਮ ਦੀ ਪ੍ਰਾਈਓਫਾਈਟ ਅਤੇ 1940 ਤਰ੍ਹਾਂ ਦੀ ਲਿਚਨ (ਚਟਾਨੀ ਬਨਸਪਤੀ) ਪਾਈ ਜਾਂਦੀ ਹੈ। ਭਾਰਤ ਵਿਚ ਪਾਣੀ ਵਿਚ ਹੋਣ ਵਾਲੇ ਜਲ-ਪੌਦਿਆਂ ਦੀਆਂ ਵੰਨਗੀਆਂ ਵਿਸ਼ਵ ਵਿਚ ਅਜਿਹੇ ਪੌਦਿਆਂ ਦੀ ਬਹੁਲਤਾ ਦਾ ਕਰੀਬ ਅ'ਧਾ ਹਿ'ਸਾ ਹੈ।

ਸਾਡੇ ਦੇਸ਼ ਵਿਚ ਪ੍ਰਾਣੀ-ਜਗਤ ਦੀ ਵੀ ਵਿਸ਼ਾਲ ਵਿਭਿੰਨਤਾ ਹੈ। ਇਥੇ 81,000 ਤੋਂ ਵੀ ਵਧੇਰੇ ਕਿਸਮਾਂ ਦੇ ਜੀਵ ਮੌਜੂਦ ਹਨ। ਜਿਨ੍ਹਾਂ ਵਿਚੋਂ 60,000 ਕਿਸਮਾ ਦੇ ਕੀੜੇ-ਮਕੌੜੇ, 5000 ਤੋਂ ਵੀ ਵਧੇਰੇ ਕਿਸਮ ਦੇ ਸਿ'ਪ ਅਤੇ ਘੋਗੇ, 2546 ਕਿਸਮ ਦੀਆਂ ਮੱਛੀਆਂ, 1228 ਕਿਸਮ ਦੇ ਪੰਛੀ, 456 ਕਿਸਮ ਦੇ ਰੀਂਗਣ ਵਾਲੇ, 372 ਕਿਸਮ ਦੇ ਦੁਧਾਰੂ, 204 ਕਿਸਮ ਦੇ ਜਲ-ਥਲੀ ਜੀਵ ਹਨ। ਮਨੁੱਖ ਦੁਧਾਰੂ ਪਸ਼ੂਆਂ ਦੀ ਉੱਤਮ ਵੰਨਗੀ ਹੈ ਜਿਹੜਾ ਜਾਨਵਰਾਂ ਦੇ ਮੁਕਾਬਲੇ ਬੇਹਤਰੀਨ ਹੱਥਾਂ ਅਤੇ ਦਿਮਾਗ ਦਾ ਮਾਲਕ ਹੈ। ਹੋਰ ਡੂੰਘਾਈ 'ਚ ਜਾਣਾ ਹੋਵੇ ਤਾਂ ਕੀੜੇ-ਮਕੌੜਿਆਂ ਤੋਂ ਬਿਨਾਂ ਸਾਡੇ ਮੁਲਕ ਵਿਚ 15000 ਕਿਸਮ ਦੇ ਐਨਜੀਓਸਪਰਮਜ਼, 1012 ਤਰ੍ਹਾਂ ਦੇ ਪੈਟਰੀਡੋਫ਼ਾਈਟਜ਼, 850 ਕਿਸਮ ਦੇ ਬੈਕਟੀਰੀਆ ਅਤੇ 64 ਕਿਸਮ ਦੇ ਜਿਮਨੋ ਸਪਰਮਜ਼ ਆਦਿ ਮੌਜੂਦ ਹਨ।

ਸਾਡੇ ਪੁਰਵਜਾਂ ਨੇ ਜੀਵ-ਵਿਭਿੰਨਤਾ ਦੇ ਅਸਿੱਧੇ ਲਾਭਾਂ ਅਤੇ ਵਾਤਾਵਰਣ ਤੇ ਮਨੁੱਖੀ ਜੀਵਨ ਉੱਤੇ ਪਾਏ ਜਾਂਦੇ ਮਹੱਤਵਪੂਰਨ ਤੱਥਾਂ ਨੂੰ ਮਹਿਸੂਸਿਆ ਹੈ। ਕੁੱਲੀ, ਗੁੱਲੀ ਅਤੇ ਜੁਲੀ ਉਪਲੱਬਧ ਕਰਵਾਉਣ ਤੋਂ ਬਿਨਾਂ ਪੌਦੇ ਤੇ ਜੀਵ ਸਾਨੂੰ ਰੋਜ਼ਗਾਰ ਵੀ ਬਖਸ਼ਦੇ ਹਨ। ਧਰਤੀ ਦੀ ਖ਼ੂਬਸੂਰਤੀ ਵਧਾਉਣ ਦੇ ਨਾਲ-ਨਾਲ ਇਹ ਪ੍ਰਿਥਵੀ ਦੇ ਵਾਤਾਵਰਣ ਨੂੰ ਸੂਖਮ ਅਤੇ ਵਿਆਪਕ. ਦੋਨੋਂ ਹੀ ਸਤਰਾਂ ਉੱਤੇ ਨਿਯੰਤ੍ਰਣ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਉਂਦੇ ਹਨ।

ਜੈਵਿਕ-ਵਿਭਿੰਨਤਾ ਦਾ ਵਿਨਾਸ਼:- ਜੀਵ-ਵਿਭਿੰਨਤਾ ਇਕ ਕ੍ਰਿਆਸ਼ੀਲ ਪ੍ਰਣਾਲੀ ਹੈ, ਜਿਸ ਵਿਚ ਸਦਾ ਹੀ ਤਬਦੀਲੀ ਆਉਂਦੀ ਰਹਿੰਦੀ ਹੈ। ਵਿਭਿੰਨ ਵੰਨਗੀਆਂ ਦਾ ਖਤਮ ਹੋ ਜਾਣਾ ਇਕ ਕੁਦਰਤੀ ਵਰਤਾਰਾ ਹੈ। ਲੱਖਾਂ ਸਾਲਾਂ ਦੀ ਉੱਥਲ-ਪੁੱਥਲ ਅਤੇ ਵਿਕਾਸ ਉਪਰੰਤ ਕੁਦਰਤ ਨੇ ਜੀਵਤ ਅਤੇ ਅਜੀਵਤ ਵਾਤਾਵਰਣ/ਹਾਲਤਾਂ ਵਿਚਕਾਰ ਬੜੀ ਸਿਆਣਪ ਨਾਲ ਨਾਪ-ਤੋਲ ਕਰਕੇ ਹਾਂ-ਪ'ਖੀ ਸੰਤੁਲਨ ਕਾਇਮ ਕੀਤਾ ਹੈ। ਇਸ ਸੰਤੁਲਨ ਵਿਚ ਆਈ ਰਤਾ ਜਿੰਨੀ ਵੀ ਤਬਦੀਲੀ (ਵਿਗਾੜ ਤਾਂ ਦੂਰ ਦੀ ਗੱਲ ਹੈ) ਕਿਸੇ ਵੀ ਨਸਲ ਲਈ ਖ਼ਤਰਾ ਬਣ ਜਾਂਦੀ ਹੈ। ਮਾਹਿਰਾਂ ਅਨੁਸਾਰ, ਹਰ ਵੰਨਗੀ ਇਕ ਖਾਸ ਅਰਸੇ ਤਕ ਪ੍ਰਿਥਵੀ ਉੱਤੇ ਜਿਊਂਦੀ ਹੈ ਫੇਰ ਸਮਾਂ ਪਾ ਕੇ ਖ਼ਤਮ ਹੋ ਜਾਂਦੀ ਹੈ। ਮਨੁੱਖ ਅਤੇ ਉਸ ਦੁਆਰਾ ਪਾਲਤੂ ਪੌਦਿਆਂ ਅਤੇ ਜਾਨਵਰਾਂ ਉੱਤੇ ਵਿਗਿਆਨਕੀ ਤੇ ਪਦਾਰਥੀ ਸਹੂਲਤਾਂ ਕਾਰਨ ਇਹ ਮੰਦਾ ਵਰਤਾਰਾ ਉਵੇਂ ਸੰਭਵ ਨਹੀਂ ਜਿਵੇਂ ਦੂਸਰੇ ਕੁਦਰਤੀ ਜੈਵਿਕ-ਵਿਭਿੰਨਤਾ ਲਈ ਹੈ। ਪਰੰਤੂ ਅਤੀਤ ਵਿਚ ਉਨ੍ਹਾਂ ਸੱਭ ਦੇ ਲੁਪਤ ਹੋ ਜਾਣ ਦੀ ਦਰ ਬੜੀ ਧੀਮੀ ਅਤੇ ਗੌਲਣਯੋਗ ਨਹੀਂ ਸੀ ਹੁੰਦੀ।

ਪ੍ਰਾਚੀਨ ਸਮਿਆਂ 'ਚ ਕੁਦਰਤੀ ਵਿਕਾਸ ਦੌਰਾਨ ਜੀਵ-ਵੰਨਗੀਆਂ ਦੇ ਖ਼ਤਮ ਹੋਣ ਦੀ ਦਰ 60-70 ਸਾਲਾਂ ਦੌਰਾਨ ਸਿਰਫ ਇਕ ਵੰਨਗੀ ਦਾ ਖ਼ਾਤਮਾ ਹੀ ਸੀ। ਦੁਧਾਰੂ ਜੀਵਾਂ ਦੀ ਇਕ ਵੰਨਗੀ ਤਾਂ ਕਰੀਬ 400 ਸਾਲਾਂ ਦੇ ਅਰਸੇ ਬਾਅਦ ਹੀ ਖ਼ਤਮ ਹੁੰਦੀ ਨੋਟ ਹੋਈ ਅਤੇ ਪੰਛੀਆਂ ਦੀ 200 ਸਾਲਾਂ ਪਿਛੋਂ। ਮਨੁੱਖੀ ਆਪਹੁਦਰੀਆਂ ਕਾਰਨ ਹੁਣ ਇਹ ਚਿੰਤਾਜਨਕ ਸਥਿਤੀ 'ਚ ਹੈ। ਸੰਨ 1600 ਤੋਂ 1900 ਈ. ਦੌਰਾਨ ਹਰ ਚਾਰ ਸਾਲਾਂ ਵਿਚ ਇਕ ਜੀਵ-ਵੰਨਗੀ ਨਸ਼ਟ ਹੋਣ ਲੱਗੀ ਅਤੇ 1900 ਈ: ਉਪਰੰਤ ਹਰ ਸਾਲ ਇਕ। ਹੁਣ ਰੋਜ਼ਾਨਾ ਇਕ ਜੀਵ ਜਾਂ ਪੌਦ ਨਸਲ ਖ਼ਤਮ ਹੋਣ ਦਾ ਅਨੁਮਾਨ ਹੈ। ਜੇ ਵਿਸ਼ਵ-ਭਰ ਵਿਚ ਜੰਗਲਾਂ ਦੇ ਵਿਕਾਸ ਅਤੇ ਵਾਤਵਰਣੀ ਤੇ ਜਲ ਸੋਮਿਆਂ ਦੇ ਗੰਧਲੇ ਹੋਣ ਦੀ ਦਰ ਇਹੀ ਰਹੀ ਤਾਂ 2050 ਈਸਵੀ ਤੱਕ ਪ੍ਰਤੀ ਦਿਨ 100 ਵੰਨਗੀਆਂ ਦੇ ਜੀਵ ਜਾਂ ਪੌਦੇ ਪ੍ਰਿਤਵੀ ਤੋਂ ਸਦਾ-ਸਦਾ ਲਈ ਲੁਪਤ ਹੋ ਰਹੇ ਹੋਣਗੇ। ਕੁਦਰਤੀ ਸਰੰਖਿਅਣ ਸਬੰਧੀ ਸਥਾਪਿਤ ਕੀਤੇ ਅੰਤਰ-ਰਾਸ਼ਟਰੀ ਸੰਘ (ਆਈ.ਯੂ.ਸੀ.ਐਨ) ਅਨੁਸਾਰ ਦੀ ਰੈੱਡ ਡਾਟਾ ਬੁੱਕ ਅਨੁਸਾਰ ਵਿਸ਼ਵ-ਵਿਆਪੀ ਤੌਰ ਉੱਤੇ ਪਸ਼ੂਆਂ ਦੀਆਂ ਖ਼ਤਰੇ ਦੀਆਂ ਸ਼ਿਕਾਰ ਵੰਨਗੀਆਂ ਵਿਚ: ਜਲ-ਥਲੀ ਜੀਵਾਂ ਦੀਆਂ 57, ਕਰਸਟੇਸ਼ੀਅਨ ਦੀਆਂ 126, ਐਨੇਲਿੱਡ ਵਰਮਜ਼ ਦੀਆਂ 139, ਕੋਰਲ ਤੇ ਸਪੰਜ 154, ਰੀਂਗਣ ਵਾਲੇ 169, ਘੋਗੇ-ਸਿੱਪੀਆਂ 409, ਦੁਧਾਰੂ ਜੀਵਾਂ ਦੀਆਂ 507, ਮੱਛੀਆਂ ਦੀਆਂ 713, ਪੰਛੀਆਂ ਦੀਆਂ 1029 ਅਤੇ ਕੀਵੇ-ਮਕੋੜਿਆ ਦੀਆਂ 1093 ਕਿਸਮਾਂ ਸਦਾ ਲਈ ਨਸ਼ਟ ਹੋਣ ਦੇ ਕਗਾਰ ਉੱਤੇ ਖੜ੍ਹੀਆਂ ਹਨ। ਪੌਦਾ-ਜਗਤ ਵਿਚ ਤਾਂ ਇਹ ਸਮੱਸਿਆ ਹੋਰ ਵੀ ਗੰਭੀਰ ਹੈ। ਅੰਦਾਜ਼ਾ ਹੈ ਕਿ ਜੇ ਅਸੀਂ ਨਾ ਸੰਭਲੇ ਤਾਂ ਇੱਕਵੀਂ ਸਦੀ ਤੱਕ ਪੌਦਾ ਜਗਤ ਦੀਆਂ 60,000 ਤੋਂ ਵਧੇਰੇ ਕਿਸਮ ਸਦਾ ਸਦਾ ਲਈ ਲੁਪਤ ਹੋ ਜਾਣਗੀਆਂ। ਸਮੁੱਚੇ ਵਿਸ਼ਵ ਦੇ ਮੁਕਾਬਲੇ ਭਾਰਤ ਦੀ ਤਸਵੀਰ ਵੀ ਬੇਹੱਦ ਧੁੰਦਲੀ ਹੈ। ਸੰਨ 1980 ਦੀ ਇਕ ਜਾਂਚ ਰਿਪੋਰਟ ਅਨੁਸਾਰ ਜਲ-ਥਲੀ ਜੀਵਾਂ ਦੀਆਂ 22, ਪੰਛੀਆਂ ਦੀਆਂ 40, ਦੁਧਾਰੂ ਜੀਵਾਂ ਦੀਆਂ 69 ਅਤੇ ਪੌਦਿਆਂ ਦੀਆਂ 135 ਕਿਸਮਾਂ ਖ਼ਤਮ ਹੋਣ ਦੇ ਕਗਾਰ ਹਨ। ਜੈਵਿਕ-ਵੰਨਸੁਵੰਨਤਾ ਦੀ ਫੁਲਵਾੜੀ ਖ਼ਤਮ ਹੋ ਰਹੀ ਹੈ। ਅਜਿਹੀ ਫੁਲਵਾੜੀ ਵਿਚ ਸਿਰਫ ਪ੍ਰਮੁੱਖ ਫੁੱਲ (ਮਨੁੱਖ) ਦੇ ਰਹਿਣ ਦੀ ਵੀ, ਭਲਾ ਕੀ ਗਰੰਟੀ ਹੈ?

*ਕੇਸ ਰਿਪੋਰਟ*

## ਉੱਲੂ ਪ੍ਰੇਤ

ਪਿਛਲੇ ਸਾਲ ਗਰਮੀਆਂ ਦੇ ਦਿਨਾਂ ਵਿੱਚ ਜਗਰਾਉਂ ਦੇ ਨੇੜੇ ਇੱਕ ਪਿੰਡ ਵਿੱਚ ਇੱਕ ਅਜੀਬ ਘਟਨਾ ਵਾਪਰੀ ਕਿ ਪਿੰਡ ਦਾ ਇੱਕ ਪਰਿਵਾਰ ਹੱਥਾਂ 'ਚ ਡਾਂਗਾਂ ਫੜ ਕੇ ਬੈਠ ਕੇ ਰਾਤ ਲੰਘਾਉਂਦਾ। ਹੁੰਦਾ ਇਹ ਸੀ ਕਿ ਰਾਤ ਨੂੰ ਜਦੋਂ ਉਹ ਵਿਹੜੇ ਵਿੱਚ ਸੌਣ ਲੱਗਦੇ ਤਾਂ ਇੱਕ ਉੱਲੂ ਆਪਣੇ ਪੰਜੇ ਮਾਰ-ਮਾਰ ਜਗਾ ਦਿੰਦਾ ਤੇ ਜੇਕਰ ਉਹ ਅੰਦਰ ਸੌਂਦੇ ਤਾਂ ਦਰਵਾਜ਼ਿਆਂ 'ਤੇ ਪੰਜੇ ਮਾਰਦਾ। ਇਹ ਘਟਨਾ ਦੋ ਦਿਨਾਂ ਤੋਂ ਲਗਾਤਾਰ ਜਾਰੀ ਸੀ। ਕੁਝ ਅੰਧ ਵਿਸ਼ਵਾਸੀ ਬੰਦਿਆਂ ਨੇ ਪਰਿਵਾਰ ਨੂੰ ਕਿਹਾ ਕਿ ਇਹ ਤਾਂ ਕੋਈ ਪ੍ਰੇਤ, ਉੱਲੂ ਦੇ ਰੂਪ ਵਿੱਚ ਤੁਹਾਡੇ ਪਿੱਛੇ ਪੈ ਗਿਆ ਹੈ ਕਿਸੇ ਸਿਆਣੇ ਤੋਂ ਝਾੜ ਫੂਕ ਕਰਵਾ ਲਉ ਪਰ ਪਰਿਵਾਰ ਦਾ ਮੁਖੀ ਵਿਗਿਆਨਕ ਸੋਚ ਦਾ ਧਾਰਨੀ ਹੋਣ ਕਰਕੇ ਉਸ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਜਗਰਾਉਂ ਦੇ ਆਗੂ ਸੁਰਜੀਤ ਦੌਧਰ ਤੇ ਡਾ. ਸਰਵਿੰਦਰਪਾਲ ਸਿੰਘ ਨਾਲ ਸੰਪਰਕ ਕੀਤਾ ਤਾਂ ਕਿ ਘਟਨਾ ਦੇ ਕਾਰਨਾਂ ਦਾ ਪਤਾ ਲਗਾਇਆ ਜਾ ਸਕੇ। ਇਨ੍ਹਾਂ ਸਾਥੀਆਂ ਨੇ ਪਰਿਵਾਰ ਮੈਂਬਰਾਂ ਤੋਂ ਪਤਾ ਲਗਾਇਆ ਜਾ ਸਕੇ। ਜਾਣਕਾਰੀ ਮੁਤਾਬਕ ਉੱਲੂ ਰਾਤ ਨੂੰ 10 ਵਜੇ ਆਉਂਦਾ ਸੀ ਤੇ ਪਰਿਵਾਰ ਨੂੰ ਤੰਗ ਕਰਦਾ ਸੀ। ਪਰਿਵਾਰ ਦੇ ਮੈਂਬਰਾਂ ਦੇ ਸਰੀਰ ਉੱਤੇ ਉੱਲੂ ਦੇ ਪੰਜਿਆਂ ਦੀਆਂ ਝਰੀਟਾਂ ਵੀ ਸਨ। ਸਾਰੇ ਜਾਇਜ਼ੇ ਤੋਂ ਬਾਅਦ ਸੁਰਜੀਤ ਦੌਧਰ ਨੇ ਪਰਿਵਾਰ ਨੂੰ ਦੱਸਿਆ ਕਿ ਹੋ ਸਕਦਾ ਹੈ ਕਿ ਕੋਈ ਮਾਸਾਹਾਰੀ ਜਾਨਵਰ ਇਸ ਉੱਲੂ ਦੇ ਬੱਚੇ ਚੁੱਕ ਕੇ ਤੁਹਾਡੇ ਘਰ ਲਿਆਇਆ ਹੋਵੇ ਤੇ ਇੱਥੇ ਹੀ ਉਸਨੇ ਖਾ ਲਏ ਹੋਣ ਤੇ ਇਹ ਉੱਲੂ ਆਪਣੇ ਬੱਚੇ ਲੱਭਣ ਤੁਹਾਡੇ ਘਰ ਆਉਂਦਾ ਹੈ। ਤਿੰਨ-ਚਾਰ ਦਿਨਾਂ ਬਾਅਦ ਇਹ ਆਪਣੇ ਬੱਚੇ ਭੁੱਲ ਜਾਵੇਗਾ ਤੇ ਆਪੇ ਹੀ ਆਉਣੋ ਹਟ ਜਾਵੇਗਾ ਜੇਕਰ ਫੇਰ ਵੀ ਆਉਂਦਾ ਰਿਹਾ ਤਾਂ ਸਾਨੂੰ ਸੂਚਿਤ ਕਰ ਦਿੱਤਾ ਜਾਵੇ ਅਸੀਂ ਕੋਈ ਹੋਰ ਹੱਲ ਕੱਢ ਦੇਵਾਂਗੇ। ਤਿੰਨ-ਚਾਰ ਦਿਨਾਂ ਬਾਅਦ ਪਰਿਵਾਰ ਨਾਲ ਸੰਪਰਕ ਕਰਨ ਤੇ ਪਤਾ ਲੱਗਾ ਕਿ ਉੱਲੂ ਆਉਣੋ ਹਟ ਗਿਆ ਹੈ। ਇਸ ਘਟਨਾ ਤੋਂ ਇਹ ਗੱਲ ਸਾਹਮਣੇ ਆਉਂਦੀ ਹੈ ਤੇ ਅੰਧ ਵਿਸ਼ਵਾਸੀ ਪਰਿਵਾਰਾਂ ਲਈ ਸਿੱਖਿਆ ਵੀ ਮਿਲਦੀ ਹੈ ਕਿ ਹਰ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਹੁੰਦਾ ਹੈ ਜਿਸਨੂੰ ਲੱਭਣਾ ਪੈਂਦਾ ਹੈ ਨਾਂ ਕਿ ਸਿਆਣਿਆਂ, ਜੋਤਸ਼ੀਆਂ ਤੇ ਸਾਧਾਂ-ਸੰਤਾਂ ਮਗਰ ਲੱਗ ਕੇ ਆਪਣੀ ਆਰਥਿਕ ਲੁੱਟ ਕਰਵਾਉਣੀ ਚਾਹੀਦੀ ਹੈ। ਅਜਿਹੇ ਲੋਕਾਂ ਤੋਂ ਬਚਣ ਦਾ ਇਕੋ ਇਕ ਤਰੀਕਾ ਤਰਕਵਾਦੀ ਸੋਚ ਅਪਨਾਉਣਾ ਹੈ।

*ਚਰਨਪ੍ਰੀਤ ਜਗਰਾਓਂ (94178 83216)*

ਅਸੀਂ ਜਾਨਵਰਾਂ ਤੋਂ ਕਿਵੇਂ ਵੱਖਰੇ ਹਾਂ-9

# ਮਨੁੱਖਾਂ ਵਿੱਚ ਵੰਨ ਸੁਵੰਨਤਾ ਹੈ...?

ਡਾ. ਸ਼ਿਆਮ ਸੁੰਦਰ ਦੀਪਤੀ

ਅਸੀਂ ਆਪਣੇ ਆਲੇ ਦੁਆਲੇ, ਜਿੱਥੇ ਵੀ, ਜਿੱਥੋਂ ਤੱਕ ਨਜ਼ਰ ਮਾਰੀਏ ਤਾਂ ਸਾਨੂੰ ਵੱਖ-ਵੱਖ ਤਰ੍ਹਾਂ ਦੇ ਰੰਗ ਖ਼ਿਲਰੇ ਮਿਲਦੇ ਹਨ। ਕਿਸੇ ਪਾਸੇ ਸੁਰਾਂ ਦੀ ਵੰਨ-ਸੁਵੰਨਤਾ ਹੈ। ਸੁਰਾਂ ਅਤੇ ਰੰਗਾਂ ਤੋਂ ਅੱਗੇ ਇਹ ਕੁਦਰਤ ਦੇ ਹਰ ਰੂਪ ਵਿੱਚ ਹੈ। ਇਹ ਰਹਿਣ-ਸਹਿਣ, ਪਹਿਨਣ, ਖ਼ਾਣ-ਪੀਣ, ਉੱਠਣ-ਬੈਠਣ ਤੇ ਤੁਰਨ ਦੀਆਂ ਆਦਤਾਂ ਵਿੱਚ ਹੈ। ਇਹ ਕੁਦਰਤ ਵਿੱਚ ਫ਼ੈਲੀ ਵਿਭਿੰਨਤਾ, ਵੰਨ ਸੁਵੰਨਤਾ ਹੈ ਜੋ ਸਾਡੇ ਮਨਾਂ ਵਿੱਚ ਵੀ ਰੰਗ ਭਰਦੀ ਹੈ, ਖ਼ੁਸ਼ੀ ਤੇ ਉਤਸ਼ਾਹ ਪੈਦਾ ਕਰਦੀ ਹੈ। ਧਰਤੀ ਦਾ ਹਰ ਜੀਵ ਨਿਵੇਕਲਾ ਹੈ। ਹਰ ਜੀਵ ਵਿੱਚ ਕੁਝ ਅਜਿਹਾ ਹੈ ਜੋ ਦੂਸਰੇ ਨਾਲੋਂ ਵੱਖਰਾ ਹੈ। ਕਿਸੇ ਕੋਲ ਦੇਖ਼ਣ ਦੀ ਸ਼ਕਤੀ ਤੀਬਰ ਹੈ ਤੇ ਕਿਸੇ ਕੋਲ ਸੁੰਘਣ ਸੁਣਨ ਦੀ, ਕਿਸੇ ਕੋਲ ਲੋੜ ਮੁਤਾਬਕ ਆਪਣੇ ਸਰੀਰ ਦਾ ਆਕਾਰ ਢਾਲਣ ਅਤੇ ਕਿਸੇ ਕੋਲ ਆਪਣੇ ਆਲੇ ਦੁਆਲੇ ਤੋਂ ਬਚਣ ਲਈ ਰੰਗ ਬਦਲਣ ਦਾ ਹੁਨਰ ਹੈ।

ਹਰ ਜੀਵ ਦੀ ਵਿਕਾਸ ਲੜੀ ਵੱਲ ਝਾਤ ਮਾਰ ਲਵੋ, ਉਸ ਦੀ ਨਿਵੇਕਲੀ ਪ੍ਰਵਿਰਤੀ ਜਾਂ ਗੁਣ ਦਾ ਪਿਛੋਕੜ ਲੱਭਣ ਦੀ ਕੋਸ਼ਿਸ਼ ਕਰ ਲਵੋ, ਇੱਕ ਗੱਲ ਕੇਂਦਰੀ ਨੁਕਤੇ ਵਜੋਂ ਸਾਹਮਣੇ ਆਵੇਗੀ ਕਿ ਸਭ ਦਾ ਅਮਲ ਜ਼ਿੰਦਗੀ ਜਿਉਣ ਦਾ, ਜਿਉਂਦੇ ਰਹਿਣ ਦਾ ਤੇ ਆਪਣੀ ਨਸਲ ਨੂੰ ਅੱਗੇ ਤੋਰਨ ਦਾ ਹੈ। ਜੀਵ ਵਿਕਾਸ ਅਤੇ ਜੀਵ ਬਚਾਅ ਦਾ ਕੇਂਦਰ ਹੈ ਕਿ ਕੁਦਰਤ ਵਿੱਚ ਉਹੀ ਜੀਵ ਜਿਉਂਦਾ ਰਹਿ ਸਕਦਾ ਹੈ ਜੋ ਕੁਦਰਤ ਨਾਲ ਇੱਕ-ਮਿਕ ਹੋ ਕੇ ਰਹਿੰਦਾ ਹੈ। ਭਾਵੇਂ ਇਸ ਨੂੰ ਉਲਟਾ ਕੇ ਕਿਹਾ ਜਾਂਦਾ ਹੈ ਕਿ ਕੁਦਰਤ ਉਸੇ ਜੀਵ ਨੂੰ ਚੁਣਦੀ ਹੈ ਜੋ ਆਪਣੇ ਆਪ ਨੂੰ ਕੁਦਰਤ ਦੇ ਫ਼ੈਸਲੇ ਅਨੁਸਾਰ ਢਾਲ ਲੈਂਦਾ ਹੈ। ਭਾਵੇਂ ਦੋਹਾਂ ਦਾ ਅਰਥ ਇੱਕੋ ਹੀ ਹੈ ਪਰ ਕਈ ਲੋਕ ਸ਼ਬਦਾਂ ਨੂੰ ਆਪਣੇ ਹੱਕ ਵਿੱਚ ਵਰਤਦੇ ਹੋਏ, ਢਾਲ ਸ਼ਬਦ ਦਾ ਭਾਵ ਵੀ ਬਦਲ ਦਿੰਦੇ ਹਨ। ਜੇਕਰ ਡਾਈਨੋਸਾਰ ਵਰਗੇ ਸ਼ਕਤੀਸ਼ਾਲੀ ਤੇ ਵੱਡ ਆਕਾਰੀ ਜੀਵ ਦੇ ਖ਼ਾਤਮੇ ਜਾਂ ਅਲੋਪ ਹੋਣ ਦੀ ਦਾਸਤਾਂ ਦਾ ਪਿਛੋਕੜ ਦੇਖ਼ੀਏ ਤਾਂ ਕਹਿ ਸਕਦੇ ਹਾਂ ਕਿ ਉਹ ਏਨੇ ਵੱਡੇ ਜੀਵ ਸਨ ਕਿ ਉਨ੍ਹਾਂ ਭੁੱਖ਼ ਕਾਰਣ ਆਪਣੇ ਵਾਤਾਵਰਣ ਵਿੱਚੋਂ ਸਭ ਕੁਝ ਮੁਕਾ ਲਿਆ ਤੇ ਫਿਰ ਕੁਝ ਵੀ ਖ਼ਾਣ ਨੂੰ ਨਾ ਰਿਹਾ ਤਾਂ ਉਹ ਖ਼ੁਦ ਭੁੱਖ਼ ਨਾਲ ਮਰ ਗਏ ਤੇ ਮੁੱਕ ਗਏ। ਉਨ੍ਹਾਂ ਨੇ ਕੁਦਰਤ ਦਾ ਸਾਥ ਨਹੀਂ ਦਿੱਤਾ। ਜੇਕਰ ਇਸੇ ਲੜੀ ਵਿੱਚ ਮੱਛੀਆਂ ਤੋਂ ਡੱਡੂਆਂ ਦੇ ਵਿਕਾਸ ਬਾਰੇ ਗੱਲ ਕਰੀਏ ਤਾਂ ਮੱਛੀ ਪਾਣੀ ਬਿਨਾਂ ਨਹੀਂ ਰਹਿ ਸਕਦੀ ਤੇ ਡੱਡੂ ਪਾਣੀ ਅਤੇ ਜ਼ਮੀਨ ਦੋਹਾਂ ਤੇ ਹੀ ਜਿਉਂ ਸਕਦਾ ਹੈ। ਕੁਦਰਤ ਦੇ ਵਰਤਾਰੇ ਵਿੱਚ ਜਦੋਂ ਨਦੀ/ਤਲਾਅ ਵਿੱਚ ਪਾਣੀ ਮੁੱਕਣਾ ਜਾਂ ਸੁੱਕਣਾ ਜਾਂ ਘੱਟ ਹੋਣਾ ਤਾਂ ਕੁਝ ਕੁ ਮੱਛੀਆਂ ਬਚੀਆਂ ਰਹਿਣੀਆਂ ਜਾਂ ਕਿਸੇ ਸਿੱਲ੍ਹੇ ਕੋਨੇ ਵਿੱਚ ਸਾਹ ਲਈ ਜਾਣੀਆਂ। ਉਹ ਮੱਛੀਆਂ ਪਾਣੀ ਆਉਣ ਤੇ ਫਿਰ ਸਰਗਰਮ ਹੋ ਜਾਣੀਆਂ ਤੇ ਇਸ ਤਰ੍ਹਾਂ ਹਜ਼ਾਰਾਂ ਲੱਖਾਂ ਦੇ ਵਿਕਾਸ ਵਿੱਚੋਂ ਮੱਛੀਆਂ ਦਾ ਇੱਕ ਵਰਗ ਡੱਡੂ ਵਰਗ ਵਿੱਚ ਤਬਦੀਲ ਹੋ ਗਿਆ ਜੋ ਕੁਦਰਤ ਦੀ ਇਸ ਹਾਲਤ ਨੂੰ ਬਰਦਾਸ਼ਤ ਕਰਨ ਯੋਗ ਸੀ ਭਾਵ ਧਰਤੀ ਤੇ ਵੀ ਰਹਿ ਸਕਦਾ ਤੇ ਪਾਣੀ ਵਿੱਚ ਵੀ। ਇਸੇ ਤਰ੍ਹਾਂ ਹਾਲਤਾਂ ਨੇ ਹੀ ਜੀਵਾਂ ਨੂੰ ਨਵੇਂ-ਨਵੇਂ ਗੁਣ ਵਿਕਸਿਤ ਕਰਨ ਦੀ ਸਮਰੱਥਾ ਬਖ਼ਸ਼ੀ।

ਅੱਜ ਵੀ ਜਦੋਂ ਅਸੀਂ ਖ਼ੋਜ ਕਰਦੇ ਹਾਂ ਤਾਂ ਇਸੇ ਤਰਜ ਤੇ ਕਰਦੇ ਹਾਂ ਜਿਵੇਂ ਕੋਈ ਮਸ਼ੀਨ ਈਜਾਦ ਹੁੰਦੀ ਹੈ। ਫਿਰ ਉਸ ਤਰ੍ਹਾਂ ਦੀਆਂ ਖ਼ਾਮੀਆਂ ਲੱਭਦੀਆਂ ਹਨ ਤੇ ਦੂਰ ਹੁੰਦੀਆਂ ਹਨ। ਕਿਸੇ ਦਵਾਈ ਦੀ ਤਲਾਸ਼ ਹੁੰਦੀ ਹੈ। ਜਦੋਂ ਵਰਤਦੇ ਹਾਂ ਤਾਂ ਉਸ ਦੇ ਚੰਗੇ-ਮਾੜੇ ਪ੍ਰਭਾਵ ਸਾਹਮਣੇ ਆਉਂਦੇ ਹਨ। ਫਿਰ ਇੱਕ ਨਵਾਂ ਤੱਤ ਆਉਂਦਾ ਹੈ, ਪਹਿਲੇ ਤੋਂ ਬਿਹਤਰ। ਇਸ ਤਰ੍ਹਾਂ ਵਿਕਾਸ ਹੁੰਦਾ ਹੈ।

ਕੁਦਰਤ ਦੀ ਵੰਨ ਸੁਵੰਨਤਾ ਦਾ ਆਧਾਰ ਹੈ ਉਸ ਦਾ ਆਲਾ ਦੁਆਲਾ। ਉਸ ਆਲੇ ਦੁਆਲੇ ਵਿੱਚ ਜਿਉਣ ਦੀ ਲੋੜ ਲਈ, ਉਹ ਸਾਰੇ ਉਪਰਾਲੇ ਜੋ ਜੀਵਨ ਨੂੰ ਗਤੀ ਅਤੇ ਨਿਰੰਤਰਤਾ ਬਖ਼ਸ਼ਦੇ ਹਨ। ਪਾਣੀ ਵਿੱਚ ਰਹਿਣ ਵਾਲੇ ਜੀਵ ਨਿਸ਼ਚਿਤ ਹੀ ਜੰਗਲ, ਮੈਦਾਨਾਂ, ਹਰਿਆਲੀ ਵਿੱਚ ਰਹਿਣ ਵਾਲੇ ਜੀਵਾਂ ਤੋਂ ਵੱਖਰੇ ਹਨ ਕਿਉਂਕਿ ਉਨ੍ਹਾਂ ਦਾ ਜੀਵਨ ਪਰਿਪੇਖ਼ ਵੱਖਰਾ ਹੈ ਤੇ ਇਸੇ ਤਰ੍ਹਾਂ ਪਹਾੜਾਂ, ਬਰਫ਼ਾਂ ਅਤੇ ਰੇਗਿਸਤਾਨ ਵਿੱਚ ਰਹਿਣ ਵਾਲਿਆਂ ਦੀਆਂ ਲੋੜਾਂ ਵੱਖਰੀਆਂ ਹਨ। ਸਭ ਦੀ ਸਰੀਰਕ ਬਣਤਰ, ਕਾਰਜ ਪ੍ਰਣਾਲੀ, ਉਸ ਸਰੀਰ ਦੀਆਂ ਵੱਖ-ਵੱਖ ਪ੍ਰਣਾਲੀਆਂ ਜਿਵੇਂ ਸਾਹ ਪ੍ਰਣਾਲੀ, ਖ਼ੁਰਾਕ ਪ੍ਰਣਾਲੀ ਅਤੇ ਗੁਰਦੇ ਆਦਿ ਉਸ ਜੀਵਨ ਦੀਆਂ ਜਿਉਣ ਹਾਲਤਾਂ ਮੁਤਾਬਕ ਹਨ। ਇਨ੍ਹਾਂ ਵਖ਼ਰੇਵਿਆਂ ਦਾ ਪਿਛੋਕੜ ਭੌਤਿਕ, ਭੂਗੋਲਿਕ ਹੈ। ਇਸ ਵਿਲੱਖ਼ਣਤਾ, ਵਖ਼ਰੇਵੇਂ ਤੇ ਵੰਨ ਸੁਵੰਨਤਾ ਦੀ ਗੱਲ ਕਰਦਿਆਂ ਜਦੋਂ ਅਸੀਂ ਮਨੁੱਖ਼ ਦੀ ਇਸ ਪ੍ਰਵਿਰਤੀ ਬਾਰੇ ਗੱਲ ਕਰਦੇ ਹਾਂ ਤੇ ਉਸ ਦੇ ਅੰਦਰਲੇ ਰੰਗਾਂ ਤੇ ਸੁਰਾਂ ਬਾਰੇ ਵਿਸ਼ਲੇਸ਼ਣ ਕਰਦੇ ਹਾਂ ਤਾਂ ਸਾਡੇ ਸਾਹਮਣੇ ਅਨੇਕਾਂ ਹੀ ਪਹਿਲੂ ਉਜਾਗਰ ਹੋ ਜਾਂਦੇ ਹਨ। ਉਨ੍ਹਾਂ ਦੀ ਸਰੀਰਕ ਬਣਤਰ ਤੋਂ ਇਲਾਵਾ (ਕੱਦ, ਰੰਗ, ਨੈਣ ਨਕਸ਼, ਵਾਲ ਆਦਿ) ਇਨ੍ਹਾਂ ਰੰਗਾਂ ਵਿੱਚ ਸਭਿਆਚਾਰ ਦਾ ਰੰਗ, ਭਾਸ਼ਾ ਦੀ ਪਛਾਣ,



ਰਹਿਣ-ਸਹਿਣ, ਪਹਿਰਾਵੇ ਦੀ ਗੱਲ ਤੇ ਖ਼ਾਣ ਪੀਣ ਦੇ ਅਨੇਕਾਂ ਢੰਗ ਤਰੀਕਿਆਂ ਦੀ ਗੱਲ ਸਾਡੇ ਸਾਹਮਣੇ ਆ ਜਾਂਦੀ ਹੈ। ਸਭਿਆਚਾਰ ਸਿਰਫ਼ ਰੀਤੀ-ਰਿਵਾਜਾਂ ਜਾਂ ਲੋਕ ਮਨਾਂ ਵਿੱਚ ਵਸੀਆਂ ਰਸਮਾਂ ਹੀ ਨਹੀਂ ਹੁੰਦਾ ਬਲਕਿ ਜ਼ਿੰਦਗੀ ਜਿਉਣ ਦਾ ਢੰਗ ਹੈ।

ਮਨੁੱਖ਼ ਦੀ ਵੰਨ ਸੁਵੰਨਤਾ ਦਾ ਇੱਕ ਹੋਰ ਉੱਭਰਵਾਂ ਪਹਿਲੂ ਹੈ ਕਿ ਇੱਥੇ ਕੋਈ ਅਮੀਰ ਹੈ ਤੇ ਕੋਈ ਗਰੀਬ। ਕੋਈ ਡੇਢ ਲੱਖ ਦਾ ਸੂਟ ਪਾਉਂਦਾ ਹੈ ਤੇ ਕਿਸੇ ਨੂੰ 20 ਰੁਪਏ ਦੀ ਧੋਤੀ ਵੀ ਨਸੀਬ ਨਹੀਂ ਹੁੰਦੀ। ਕੋਈ ਇੱਥੇ ਹਿੰਦੂ ਹੈ, ਕੋਈ ਸਿੱਖ ਤੇ ਕੋਈ ਮੁਸਲਮਾਨ। ਹਿੰਦੂਆਂ ਵਿੱਚ ਵੀ ਸਨਾਤਨੀ ਤੇ ਆਰੀਆ ਸਮਾਜੀ ਤੇ ਇਵੇਂ ਹੀ ਸਿੱਖਾਂ-ਮੁਸਲਮਾਨਾਂ ਵਿੱਚ। ਕਿਸੇ ਦਾ ਰੰਗ ਗੋਰਾ ਹੈ ਤੇ ਕਿਸੇ ਦਾ ਕਾਲਾ-ਪੀਲਾ। ਕੋਈ ਰਮਦਾਸੀਆ ਹੈ ਤੇ ਕੋਈ ਰਾਮਗੜ੍ਹੀਆ। ਕੋਈ ਪੰਜਾਬੀ ਹੈ ਤੇ ਕੋਈ ਮਦਰਾਸੀ। ਕੋਈ ਮਜ਼ਦੂਰ ਹੈ, ਕੋਈ ਕਲਰਕ, ਕੋਈ ਡਾਕਟਰ ਤੇ ਕੋਈ ਅਫ਼ਸਰ। ਇਸ ਮਨੁੱਖ਼ੀ, ਨਵੇਕਲੀ ਵੰਨ ਸੁਵੰਨਤਾ ਨੂੰ, ਮਨੁੱਖ਼ੀ ਸਭਿਅਤਾ ਦੇ ਵਿਕਾਸ ਨਾਲ ਜੋੜ ਕੇ ਵੇਖੀਏ ਤਾਂ ਕਹਿ ਸਕਦੇ ਹਾਂ ਕਿ ਜਦੋਂ ਮਨੁੱਖ਼ ਜਾਨਵਰਾਂ ਦੀ ਤਰ੍ਹਾਂ ਜੰਗਲਾਂ ਵਿੱਚ ਤੁਰਦਾ ਫ਼ਿਰਦਾ, ਸ਼ਿਕਾਰੀ ਦੇ ਰੂਪ ਵਿੱਚ ਵਿਚਰਦਾ, ਪਰਿਵਾਰ ਤੇ ਸਮਾਜ ਦਾ ਧਾਰਨੀ ਹੋਇਆ ਤਾਂ ਉਸ ਦਾ ਮੂਲ ਆਧਾਰ ਸਹਿਯੋਗ ਅਤੇ ਨਿਯਮਾਂ ਤਹਿਤ ਕਾਰਜਸ਼ੀਲ ਹੋਣਾ ਸੀ। ਉਸ ਨੇ ਆਪਣੀ ਸਹੂਲਤ ਲਈ, ਮਿਲ ਕੇ ਕਾਰਵਾਈ ਕਰਨ ਹਿਤ ਕੁਝ ਨਿਯਮ ਬਣਾਏ। ਨਿਯਮ ਦਰਅਸਲ ਸਹੂਲਤ ਹੀ ਤਾਂ ਹੁੰਦੇ ਨੇ। ਜੇਕਰ ਅਸੀਂ ਸਾਰੇ ਲੋਕ, ਮਿਲ ਕੇ ਇਹ ਫ਼ੈਸਲਾ ਲੈ ਲੈਂਦੇ ਹਾਂ ਕਿ ਸੜਕ ਦੇ ਖ਼ੱਬੇ ਪਾਸੇ ਚੱਲਾਂਗੇ ਤਾਂ ਮਤਲਬ ਹੈ ਕਿ ਇਸ ਤਰ੍ਹਾਂ ਆਪਸ ਵਿੱਚ ਨਹੀਂ ਟਕਰਾਵਾਂਗੇ, ਸੌਖੇ ਤੁਰੇ ਜਾਵਾਂਗੇ। ਇਹ ਸੁਖਾਲੀ ਜ਼ਿੰਦਗੀ ਲਈ ਇੱਕ ਸਹੂਲਤ ਹੈ। ਅਸੀਂ ਇੱਕ ਨਿਯਮ ਨੂੰ ਮੰਨ ਕੇ ਆਪਸੀ ਸਹਿਯੋਗ ਦਿੱਤਾ। ਜਿਸ ਤਰ੍ਹਾਂ ਜਾਨਵਰ ਕੁਦਰਤ ਦੇ ਨਿਯਮਾਂ ਤਹਿਤ, ਆਲੇ ਦੁਆਲੇ ਦੀ ਬਨਸਪਤੀ, ਮੌਸਮਾਂ ਅਤੇ ਜੀਵਾਂ ਮੁਤਾਬਕ ਖ਼ੁਰਾਕ ਦੀ ਪ੍ਰਾਪਤੀ ਦੇ ਮੱਦੇ ਨਜ਼ਰ ਆਪਣੇ ਆਪ ਨੂੰ ਢਾਲਦੇ ਰਹੇ ਤੇ ਕੋਈ ਸ਼ਾਕਾਹਾਰੀ ਹੋ ਗਿਆ ਤੇ ਕੋਈ ਮਾਸਾਹਾਰੀ। ਕਿਸੇ ਨੇ ਸਰਦੀ ਤੋਂ ਬਚਣ ਲਈ ਸਰੀਰ ਉੱਪਰ ਸੰਘਣੇ ਵਾਲਾਂ ਨੂੰ ਥਾਂ ਦਿੱਤੀ ਤੇ ਕਿਸੇ ਦੀ ਚਮੜੀ ਕਿਸੇ ਹੋਰ ਹਾਲਾਤ ਕਰਕੇ ਸਖ਼ਤ ਹੋ ਗਈ। ਕਿਸੇ ਦੀਆਂ ਹੱਡੀਆਂ ਲਚਕੀਲੀਆਂ ਹੋ ਗਈਆਂ, ਕਿਸੇ ਦੀਆਂ ਹੋਰ ਲੋੜੀਂਦੇ ਕਾਰਜ ਵਿੱਚ ਢਲ ਗਈਆਂ। ਇਸ ਤਰ੍ਹਾਂ ਉਹ ਵੱਖਰੇ ਹੁੰਦੇ ਗਏ ਤੇ ਇਸੇ ਤਰਜ਼ ਤੇ ਹੀ ਮਨੁੱਖ਼ ਨੇ ਵਖ਼ਰੇਵਿਆਂ ਦਾ ਸਿਲਸਿਲਾ ਜਾਰੀ ਰੱਖਿਆ। ਮਨੁੱਖ਼ ਨੇ ਲਗਭਗ ਇੱਕੋ ਸਮੇਂ ਵਿੱਚ ਵਿਕਾਸ ਦੀ ਇਸ ਗਤੀ ਤੇ ਲੜੀ ਤਹਿਤ ਸਮਾਜ, ਪਰਿਵਾਰ ਬਣਾਏ।

ਮਨੁੱਖ਼ੀ ਵਿਕਾਸ ਦੇ ਵੱਖ-ਵੱਖ ਥਾਵਾਂ ਦੇ ਸਮੇਂ ਵਿੱਚ ਸਮਾਜ-ਪਰਿਵਾਰ ਦੀ ਹੋਂਦ ਦਾ ਕੋਈ ਬਹੁਤ ਜ਼ਿਆਦਾ ਸਮਾਂ ਅੰਤਰ ਨਹੀਂ ਹੈ। ਮਨੁੱਖ਼ ਨੇ ਮਿਲ ਕੇ ਰਹਿਣਾ ਸ਼ੁਰੂ ਕੀਤਾ। ਇੱਕ ਥਾਂ ਤੇ ਟਿਕਿਆ, ਖ਼ਾਣ ਪੀਣ ਦੀਆਂ ਨਵੀਆਂ ਲੱਭਤਾਂ ਹੋਈਆਂ, ਬਰਤਨਾਂ ਦੀ ਈਜਾਦ ਹੋਈ, ਕੱਪੜੇ ਬਣਾਏ ਤੇ ਦਵਾਈ ਬੂਟੀ ਦੀ ਤਲਾਸ਼ ਹੋਈ। ਇਹ ਸਾਰੀਆਂ ਗਤੀਵਿਧੀਆਂ ਉਸ ਨੇ ਕੁਦਰਤ ਦੇ ਮਾਹੌਲ ਨੂੰ ਮੁੱਖ ਰੱਖ ਕੇ ਕੀਤੀਆਂ ਜਾਂ ਸਹਿਜ ਸੁਭਾਅ ਹੋਈਆਂ। ਮੌਸਮ ਮੁਤਾਬਕ ਕਿਸੇ ਨੂੰ ਕੰਬਲ ਦੀ ਲੋੜ ਸੀ ਤੇ ਕਿਸੇ ਨੂੰ ਸਧਾਰਨ ਚਾਦਰ ਦੀ। ਕਿਸੇ ਨੇ ਮੱਛਰਾਂ ਜਾਂ ਹੋਰ ਕੀੜੇ ਮਕੋੜਿਆਂ ਤੋਂ ਖ਼ੁਦ ਨੂੰ ਬਚਾਉਣਾ ਸੀ ਤੇ ਕਿਸੇ ਦਾ ਨੰਗੇ ਰਹਿ ਕੇ ਵੀ ਸਰ ਸਕਦਾ ਸੀ। ਅਸੀਂ ਖ਼ੁਦ ਵੀ ਗਰਮੀਂ ਵਿੱਚ ਕੋਟੀਆਂ ਸਵੈਟਰ ਤਾਂ ਨਹੀਂ ਪਾਉਂਦੇ? ਇਸੇ ਤਰ੍ਹਾਂ ਖ਼ਾਣ-ਪੀਣ ਦੀ ਗੱਲ ਹੈ। ਜਿਸ ਇਲਾਕੇ ਵਿੱਚ, ਜੋ ਕੁਝ ਵੀ ਕੁਦਰਤ ਨੇ ਮਨੁੱਖ਼ ਨੂੰ ਦਿੱਤਾ, ਉਹੀ ਉਸ ਦੀ ਖ਼ੁਰਾਕ ਦਾ ਹਿੱਸਾ ਬਣ ਗਿਆ। ਖ਼ੀਰੇ-ਮਤੀਰੇ, ਖ਼ਰਬੂਜੇ, ਤਰਾਂ, ਗਰਮੀਂ ਵਾਲੇ ਅਤੇ ਰੇਤਲੇ ਇਲਾਕੇ ਵਿੱਚ ਗਰਮੀਂ ਦੀ ਰੁੱਤ ਵਿੱਚ ਹੁੰਦੇ ਹਨ। ਪਹਾੜਾਂ ਦੇ ਫ਼ਲ ਹੋਰ ਤਰ੍ਹਾਂ ਦੇ ਹੁੰਦੇ ਹਨ ਤੇ ਸਮੁੰਦਰੀ ਜੀਵਾਂ ਦੀ ਖ਼ਾਣ ਸਮਗਰੀ ਹੋਰ ਹੁੰਦੀ ਹੈ।

ਮਨੁੱਖ਼ ਨੂੰ ਆਪਣੇ ਆਲੇ ਦੁਆਲੇ ਤੋਂ ਕੁਦਰਤ ਨੇ ਜੋ ਮੁਹੱਈਆ ਕਰਵਾਇਆ, ਉਸ ਨੂੰ ਉਹ ਆਪਣੀ ਜ਼ਿੰਦਗੀ ਦਾ ਹਿੱਸਾ ਬਣਾਉਂਦਾ ਗਿਆ ਤੇ ਉਹੀ ਉਸ ਦੀ ਜੀਵਨ ਜਾਂਚ ਬਣ ਗਿਆ। ਇਸ ਦੇ ਨਾਲ ਮਨੁੱਖ਼ ਨੇ ਆਪਣੀ ਸਮਝ ਜੋੜਨੀ ਸ਼ੁਰੂ ਕੀਤੀ। ਕੁਦਰਤ ਨੂੰ ਸਮਝਿਆ। ਉਸ ਨੇ ਆਪਣੇ ਵਿਚਾਰ ਬਾਕੀ ਸਾਥੀਆਂ ਨਾਲ ਸਾਂਝੇ ਕੀਤੇ ਤੇ ਫਿਰ ਸਾਂਝੀ ਸਮਝ ਨਾਲ ਕੁਝ ਫ਼ੈਸਲੇ ਲਏ। ਜੇਕਰ ਮਨੁੱਖ਼ ਦੀ ਉਤਪਤੀ ਤੇ ਵਿਕਾਸ ਦੇ ਇਸ ਇੱਕ ਪਹਿਲੂ ਤੋਂ ਨਜ਼ਰ ਮਾਰੀਏ ਤਾਂ ਮਨੁੱਖ਼, ਬਾਂਦਰ/ਚੈਂਪਨੀਜ਼ ਤੋਂ ਵਿਕਸਿਤ ਹੋਇਆ ਹੈ ਤਾਂ ਸਾਨੂੰ ਇਹ ਗਿਆਨ ਹੋਣਾ ਚਾਹੀਦਾ ਹੈ ਕਿ ਬਾਂਦਰ ਬਿਰਛਾਂ ਤੇ ਰਹਿਣ ਵਾਲਾ ਜੀਵ ਸੀ/ਹੈ ਅਤੇ ਸ਼ਾਕਾਹਾਰੀ ਵੀ। ਬਿਰਛਾਂ ਦੀਆਂ ਟਹਿਣੀਆਂ ਤੇ ਲਟਕਣਾ ਤੇ ਉੱਥੇ ਹੀ ਰਹਿਣਾ। ਹੌਲੀ-ਹੌਲੀ ਜਦੋਂ ਬਾਂਦਰਾਂ ਦੀ ਤਾਦਾਤ ਵਧੀ ਤੇ ਖ਼ਾਣ ਨੂੰ ਘਟ ਗਿਆ ਤਾਂ ਉਹ ਖ਼ੁਰਾਕ ਦੀ ਤਲਾਸ਼ ਵਿੱਚ ਨਿਕਲੇ ਤੇ ਨਾਲ ਹੀ ਭੁੱਖ਼ ਦੀ ਸਥਿਤੀ ਨੂੰ ਮੁੱਖ਼ ਰਖਦਿਆਂ ਛੋਟੇ-ਛੋਟੇ ਜੀਵਾਂ ਦਾ ਸ਼ਿਕਾਰ ਕਰਕੇ ਖ਼ਾਣਾ ਸ਼ੁਰੂ ਕੀਤਾ। ਇਸ ਤਰ੍ਹਾਂ ਮਨੁੱਖ਼ ਨਿਰੋਲ ਸ਼ਾਕਾਹਾਰੀ ਨਾ ਰਹਿ ਕੇ ਸਭ ਕੁਝ ਖ਼ਾਣ ਵਾਲਾ ਜੀਵ ਬਣਾ ਗਿਆ। ਖ਼ਾਣ-ਪੀਣ ਵਿੱਚ, ਕੁਦਰਤ ਦੇ ਜੀਵਾਂ ਦੇ ਮੁਕਾਬਲੇ ਸਭ ਤੋਂ ਵੰਨ-ਸੁਵੰਨਾ ਹੈ। ਇਸ ਤੋਂ ਬਾਅਦ ਸਮਾਜਿਕ ਤੌਰ ਤੇ ਵਿਚਰਦਿਆਂ ਉਸ ਨੇ ਮੁੜ ਕੇ ਸ਼ਾਕਾਹਾਰੀ ਰਹਿਣ ਦਾ ਫ਼ੈਸਲਾ ਕੀਤਾ। ਇਹ ਢੰਗ ਉਸ ਨੇ

ਮਾਹੌਲ ਨੂੰ ਮੱਦੇ ਨਜ਼ਰ ਰੱਖ ਕੇ, ਨੈਤਿਕਤਾ ਦੇ ਪੈਮਾਨੇ ਘੜ ਕੇ ਜਾਂ ਧਰਮ ਨੂੰ ਅਪਨਾ ਕੇ, ਉਸ ਦੀ ਰਹਿਣੀ-ਬਹਿਣੀ ਹੇਠ ਕੀਤੇ। ਮਨੁੱਖ ਜਦੋਂ ਸ਼ਿਕਾਰੀ ਸੀ ਤੇ ਫਿਰ ਪਰਿਵਾਰ ਬਣਾਉਣ ਨਾਲ ਰਹਿਣਾ ਸਿੱਖਿਆ ਤੇ ਰਹਿਣ ਨਾਲ ਜ਼ਮੀਨ ਅਤੇ ਜੀਵਨ ਦਾ ਸਬੰਧ ਵੇਖਿਆ। ਮਨੁੱਖ ਨੇ ਜੀਵਨ ਦੀ ਉਪਜਾਊ ਤਾਕਤ ਨੂੰ ਪਛਾਣਿਆ ਅਤੇ ਜਾਨਵਰਾਂ ਦੀ ਉਪਜਾਊ ਸਮਰਥਾ ਨੂੰ ਵੀ। ਉਸੇ ਤਰ੍ਹਾਂ ਮਨੁੱਖ ਕਿਤੇ ਖੇਤੀ ਨਿਰਭਰ ਹੋਇਆ, ਕਿਤੇ ਜਾਨਵਰਾਂ ਦੇ ਦੁੱਧ ਮਾਸ ਤੇ, ਕਿਤੇ ਭੇਡਾਂ ਬੱਕਰੀਆਂ ਦੀ ਉੱਨ ਤੇ। ਕਿਤੇ ਕੋਈ ਖੇਤੀ ਲਈ ਸੰਦ ਬਣਾਉਣ 'ਚ ਜੁਟ ਗਿਆ ਤੇ ਕਿਤੇ ਕੋਈ ਅੱਗ ਨੂੰ ਜਲਦਾ ਰੱਖਣ ਮਗਰੋਂ ਮਿਟੀ ਨੂੰ ਪੱਕਾ ਹੁੰਦਾ ਵੇਖ ਭਾਂਡੇ ਬਣਾਉਣਾ ਸਿੱਖ ਗਿਆ। ਜਿੱਥੇ ਜ਼ਮੀਨ ਨਹੀਂ ਸੀ ਜਾਂ ਨਾਂਹ ਦੇ ਬਰਾਬਰ ਸੀ, ਸਿਰਫ਼ ਬਰਫ਼ ਸੀ, ਉੱਥੇ ਮਨੁੱਖ ਸਿਰਫ਼ ਜਾਨਵਰਾਂ ਦੇ ਮਾਸ, ਜਾਨਵਰਾਂ ਦੀ ਖ਼ੱਲ ਤੇ ਜਾਨਵਰਾਂ ਦੀ ਚਰਬੀ ਦੇ ਸਹਾਰੇ ਹੀ ਜ਼ਿੰਦਗੀ ਜਿਉਣੀ ਸਿੱਖ ਗਿਆ।

ਨੁਕਤਾ ਇਹ ਹੈ ਕਿ ਮਨੁੱਖ ਮੌਸਮਾਂ ਮੁਤਾਬਕ ਅਤੇ ਕੁਦਰਤ ਦੇ ਵਸੀਲਿਆਂ ਮੁਤਾਬਕ ਆਪਣੇ ਆਪ ਨੂੰ ਢਾਲਦਾ ਵੀ ਰਿਹਾ, ਜਿਉਂਦਾ ਵੀ ਰਿਹਾ ਤੇ ਦਿਮਾਗ਼ ਦੀ ਵਰਤੋਂ ਨਾਲ ਕੁਦਰਤ ਦੇ ਪ੍ਰਕੋਪ ਤੋਂ ਬਚਣ ਲਈ ਉਚੇਚੇ ਉਪਰਾਲੇ ਵੀ ਕਰਦਾ ਰਿਹਾ। ਵੱਖ-ਵੱਖ ਹਾਲਤਾਂ ਨੇ ਮਨੁੱਖ ਅੰਦਰ ਵੱਖ-ਵੱਖ ਵੰਨਗੀਆਂ ਨੂੰ ਜਨਮ ਦਿੱਤਾ। ਸਮਾਜਿਕ ਪਰਿਪੇਖ ਤੋਂ ਦੇਖੀਏ ਤਾਂ ਵੀ ਮਨੁੱਖ ਨੇ ਪਰਿਵਾਰ ਬਣਾਏ। ਔਰਤ-ਮਰਦ ਦਾ ਰਿਸ਼ਤਾ ਕਾਇਮ ਕੀਤਾ। ਪਰਿਵਾਰ ਦੀ ਬਣਤਰ ਅਤੇ ਵਿਆਹ ਪ੍ਰਬੰਧ ਤੇ ਝਾਤੀ ਮਾਰੀਏ ਤਾਂ ਅੱਜ ਵੀ ਦੁਨੀਆਂ ਵਿੱਚ ਵੰਨ ਸੁਵੰਨਤਾ ਹੈ। ਕਿਤੇ ਬਹੁ-ਪਤਨੀ, ਕਿਤੇ ਬਹੁ ਪਤੀ, ਕਿਤੇ ਏਕਾਰੀ ਤੇ ਕਿਤੇ ਸੰਯੁਕਤ ਪਰਿਵਾਰ ਹਨ। ਕੋਈ ਕਬੀਲੇ ਮਾਂ ਪ੍ਰਧਾਨ ਤੇ ਕਿਤੇ ਪਿਓ ਕਬੀਲੇ ਦਾ ਮੁਖ਼ੀ ਹੈ। ਵਿਆਹ ਕਰਨਾ, ਸੈਕਸ ਅਤੇ ਬੱਚੇ ਪੈਦਾ ਕਰਨਾ (ਅਗਲੀ ਪੀੜ੍ਹੀ) ਤਹਿਤ ਵੀ ਅਨੇਕਾਂ ਪਹਿਲੂ ਹਨ। ਕਦੇ ਸਮਾਂ ਰਿਹਾ ਹੈ ਕਿ ਆਪਸ ਵਿੱਚ ਸਿਰਫ਼ ਇੱਕ ਹੀ ਰਿਸ਼ਤਾ ਸੀ-ਕੁਦਰਤ ਪ੍ਰੇਰਿਤ ਸੈਕਸ ਸਬੰਧ। ਇੱਕੋ ਹੀ ਔਰਤ ਦੇ ਜਵਾਨ ਬੱਚੇ, ਨੌਜਵਾਨ-ਅਧੇੜ, ਬੁੱਢੇ, ਆਪਸੀ ਸੈਕਸ ਸਬੰਧਾਂ ਨਾਲ ਰਹੇ। ਮਨੁੱਖ ਨੇ ਆਪਣੀ ਤੀਖ਼ਣ ਬੁੱਧੀ ਅਤੇ ਵਿਸ਼ਲੇਸ਼ਣੀ ਸਮਝ ਨਾਲ ਕੁਝ ਅਨੁਭਵ ਕੀਤਾ। ਫਿਰ ਉਮਰ ਦੀ ਸੀਮਾ ਨੂੰ ਸੈਕਸ ਸਬੰਧਾਂ ਲਈ ਮੁੱਖ ਰੱਖਿਆ ਗਿਆ। ਇਸੇ ਤਰ੍ਹਾਂ ਇਹ ਦੇਖਿਆ ਗਿਆ ਕਿ ਜੇਕਰ ਵਿਆਹ ਹੋਰ ਕਬੀਲੇ, ਹੋਰ ਕੌਮਾਂ ਜਾਂ ਇੱਕ ਜੋੜੇ ਦੇ ਬੱਚਿਆਂ ਤੋਂ ਬਾਹਰ ਹੋਣ ਤਾਂ ਅਗਲੀ ਪੀੜ੍ਹੀ ਵਿੱਚ ਸੁਧਾਰ ਹੁੰਦਾ ਹੈ ਵਗੈਰਾ। ਇਸ ਤਰ੍ਹਾਂ ਇਸ ਅਧਿਐਨ ਤਹਿਤ ਭੈਣ-ਭਰਾ, ਨਜ਼ਦੀਕੀ ਰਿਸ਼ਤੇਦਾਰੀ ਵਿੱਚ ਸੰਪਰਕ ਵਰਜਿਤ ਹੋਏ।

ਇਸ ਸਾਰੀ ਗੱਲਬਾਤ ਦੇ ਤਹਿਤ ਅਸੀਂ ਇਹ ਸਿੱਟਾ ਆਸਾਨੀ ਨਾਲ ਕੱਢ ਸਕਦੇ ਹਾਂ ਕਿ ਮਨੁੱਖਾਂ ਅੰਦਰ ਵੰਨ ਸੁਵੰਨਤਾ ਭੌਤਿਕ-ਭੁਗੋਲਿਕ ਦੇ ਨਾਲ-ਨਾਲ ਸਮਾਜਿਕ ਵੀ ਹੈ। ਜੇਕਰ ਗੌਰ ਨਾਲ ਦੇਖੀਏ, ਪਰਖੀਏ ਤਾਂ ਸਮਝਾਂਗੇ ਕਿ ਸਮਾਜਿਕ ਵੰਨ ਸੁਵੰਨਤਾ ਦਾ ਆਧਾਰ ਵੀ ਮੂਲ ਤੌਰ ਤੇ ਭੌਤਿਕ ਭੁਗੋਲਿਕ ਲੋੜਾਂ ਹੀ ਰਿਹਾ ਹੈ ਤੇ ਕੇਂਦਰੀ ਨੁਕਤਾ, ਹਰ ਜੀਵ ਵਾਂਗ ਜ਼ਿੰਦਗੀ ਨੂੰ ਜਿਉਂਦੇ ਰੱਖਣਾ ਤੇ ਅੱਗੇ ਤੋਰਨਾ ਹੀ ਹੈ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਇਸ ਵੰਨ ਸੁਵੰਨਤਾ ਨੂੰ, ਇਸ ਵਿਲੱਖਣ ਅਤੇ ਵੱਖਰੇ ਅੰਦਾਜ਼ ਨੂੰ ਵਿਤਕਰੇ ਦੀ ਪੁੱਠ ਕਿਵੇਂ ਚੜ੍ਹ ਗਈ? ਇਹ ਵੰਨ ਸੁਵੰਨਤਾ, ਜਿਸ ਨੇ ਜ਼ਿੰਦਗੀ ਨੂੰ ਰੰਗਦਾਰ, ਸੁਖਾਂਵੀ, ਅਨੁਭਵ ਦੀ ਵਿਸ਼ਾਲਤਾ ਤੇ ਅਮੀਰੀ ਨਾਲ ਜੋੜਨਾ ਸੀ, ਨਫ਼ਰਤ ਕਿਵੇਂ ਬਣ ਗਈ ਅਤੇ ਮਨੁੱਖ ਦੀ ਪਛਾਣ 'ਵਿਤਕਰੇ ਵਾਲੇ ਜੀਵ' ਵਜੋਂ ਕਿਉਂ ਉੱਭਰੀ? ਅਸੀਂ ਕਹਿਣ ਨੂੰ ਇਹ ਨਾਅਰਾ ਦਿੰਦੇ ਹਾਂ ਤੇ ਪ੍ਰਚਾਰਦੇ ਹਾਂ ਕਿ ਵੰਨ ਸੁਵੰਨਤਾ ਵਿੱਚ ਏਕਤਾ ਹੀ ਸਾਡੀ ਪਛਾਣ ਹੈ ਪਰ ਅਸਲ ਤਸਵੀਰ ਇਸ ਤਰ੍ਹਾਂ ਨਜ਼ਰ ਨਹੀਂ ਆਉਂਦੀ। ਵਖ਼ਰੇਵਾਂ, ਵਿਲੱਖਣਤਾ, ਵੰਨ ਸੁਵੰਨਤਾ, ਭੌਤਿਕ-ਭੁਗੋਲਿਕ ਹੈ ਅਤੇ ਵਿਤਕਰਾ ਤੇ ਨਾ-ਬਰਾਬਰੀ ਸਮਾਜਿਕ ਅਮਲ ਹੈ। ਸਮਾਜਿਕ ਵਿਕਾਸ ਦੇ ਪਹਿਲੂ ਤੋਂ ਜੋੜ ਕੇ ਦੇਖੋ : ਔਰਤ ਘਰ ਰਹਿ ਰਹੀ ਹੈ, ਇਸ ਲਈ ਉਸ ਨੇ ਖੇਤੀ ਸੰਭਾਲੀ ਹੋਈ ਹੈ। ਪੁਰਸ਼ ਜੰਗਲ ਵਿੱਚ ਸ਼ਿਕਾਰ ਲਈ ਜਾ ਰਿਹਾ ਹੈ, ਔਰਤ ਬੱਚੇ ਪੈਦਾ ਕਰ ਰਹੀ ਹੈ, ਇਸ ਲਈ ਘਰ ਰਹਿਣਾ ਉਸ ਦੀ ਲੋੜ ਵੀ ਹੈ। ਆਦਮੀ ਬਾਹਰ ਦੀਆਂ ਜ਼ਿੰਮੇਵਾਰੀਆਂ ਨਿਭਾ ਰਿਹਾ ਹੈ। ਵਿਤਕਰੇ ਦੀ ਬੁਨਿਆਦ ਕਿੱਥੇ ਹੈ? ਔਰਤ ਨੀਵੀਂ ਕਿਸ ਕਾਰਣ ਤੋਂ ਹੈ? ਔਰਤ ਪ੍ਰਤੀ ਸਿਰਫ਼ ਇਸ ਲਈ ਵਿਤਕਰਾ, ਝਗੜਾ, ਗਾਲੀ-ਗਲੌਚ, ਮਾਰ-ਕੁੱਟ ਕਿ ਉਹ ਔਰਤ ਹੈ, ਦਾ ਆਧਾਰ ਕੀ ਹੈ? ਔਰਤ-ਮਰਦ ਦਾ ਆਪਸੀ ਰਿਸ਼ਤਾ ਸ਼ਕਤੀ ਪ੍ਰਦਰਸ਼ਨ ਕਿਵੇਂ ਬਣ ਗਿਆ।

ਅੱਗ ਕੁਦਰਤ ਨੇ ਪੈਦਾ ਕੀਤੀ। ਮਨੁੱਖ ਨੇ ਅੱਗ ਜਲਾਉਣੀ ਬਹੁਤ ਬਾਅਦ ਵਿੱਚ ਸਿੱਖੀ। ਅੱਗ ਦੇ ਫ਼ਾਇਦੇ ਸਮਝਦੇ ਹੋਏ ਪਹਿਲੋ ਪਹਿਲ ਉਸ ਨੇ ਬੁਝਣ ਨਾ ਦੇਣ ਦੇ ਉਪਰਾਲੇ ਕੀਤੇ। ਇੱਕ ਵਿਅਕਤੀ ਲਗਾਤਾਰ ਉਸ ਵਿੱਚ ਲੱਕੜਾਂ, ਘਾਹ-ਫੂਸ ਪਾਈ ਜਾਂਦਾ। ਕੋਈ ਹੋਰ ਲੱਕੜਾਂ ਲੈਣ ਜੰਗਲ 'ਚ ਚਲਾ ਜਾਂਦਾ, ਕੋਈ ਖ਼ੁਰਾਕ ਪਾਣੀ ਲੱਭਣ। ਇਹ ਕੁਦਰਤੀ ਕੰਮ ਵੰਡ ਹੋ ਗਈ। ਹੁਣ ਜੇ ਕੋਈ ਸੋਚੇ ਕਿ ਅੱਗ ਦੇ ਨੇੜੇ ਬੈਠਣਾ ਸੌਖਾ ਕਾਰਜ ਹੈ, ਜੰਗਲੀ ਜਾਨਵਰਾਂ ਤੋਂ ਵੀ ਬਚਾਅ ਰਹਿੰਦਾ ਹੈ ਤੇ ਹੱਡ ਭੰਨਵੀਂ ਮਿਹਨਤ ਵੀ ਨਹੀਂ ਕਰਨੀ ਪੈਂਦੀ ਤੇ ਫਿਰ ਉਹ ਵਿਅਕਤੀ ਮਨ ਵਿੱਚ ਧਾਰ ਲਵੇ ਕਿ ਇਹ ਕੰਮ ਛੱਡਣਾ ਹੀ ਨਹੀਂ ਤੇ ਆਪਣੇ ਕੰਮ ਨੂੰ ਜਾਰੀ ਰੱਖਣ ਲਈ



ਗੈਰ ਜ਼ਰੂਰੀ ਅਤੇ ਮਨੁੱਖੀ ਨਿਯਮਾਂ ਦੇ ਉਲਟ ਉਪਰਾਲੇ ਕਰੇ ਤੇ ਫਿਰ ਇਨ੍ਹਾਂ ਉਪਰਾਲਿਆਂ ਵਿੱਚੋਂ ਦੇਵੀ-ਦੇਵਤਿਆਂ ਤੇ 'ਰੱਬ' ਦੀ ਬੁਨਿਆਦ ਪੈਦਾ ਕਰਕੇ ਆਪਣੇ ਆਪ ਨੂੰ ਰੱਬ ਦਾ ਨੁਮਾਇੰਦਾ ਦੱਸਣ ਲੱਗ ਜਾਵੇ ਤਾਂ ਇਸ ਨੂੰ ਕੀ ਕਹੀਏ?

ਰੱਬ, ਦੇਵੀ ਦੇਵਤਿਆਂ ਜਾਂ ਗ਼ੈਬੀ ਸ਼ਕਤੀ ਦਾ ਸੰਕਲਪ ਵੀ ਮਨੁੱਖੀ ਬੁੱਧੀ ਦੇ ਵਿਸ਼ਲੇਸ਼ਣ ਵਿੱਚ ਸਹੀ ਤਰ੍ਹਾਂ ਜਚ ਗਿਆ। ਕਿਉਂ ਜੋ ਕੁਦਰਤੀ ਆਫ਼ਤਾਂ ਜਿਵੇਂ ਮੀਂਹ, ਹਨੇਰੀ, ਭੂਚਾਲ, ਅੱਗ ਨਾਲ ਜੰਗਲ ਤਬਾਹ ਹੋਣੇ ਤਾਂ ਇਸ ਤਰ੍ਹਾਂ ਜਾਪਦਾ ਸੀ ਕਿ ਕੋਈ ਹੈ ਜੋ ਇਸ ਤਰ੍ਹਾਂ ਦੀ ਖੇਡ ਖੇਡ ਰਿਹਾ ਹੈ ਜਾਂ ਇਨ੍ਹਾਂ ਕੁਦਰਤੀ ਵਰਤਾਰਿਆਂ ਨੂੰ ਕਿਸੇ ਹੋਰ ਦੀ ਹੋਂਦ ਨਾਲ ਜੋੜਨਾ ਕੁਝ ਲੋਕਾਂ ਲਈ ਸੁਖ਼ਾਲਾ ਵੀ ਸੀ। ਫਿਰ ਉਨ੍ਹਾਂ ਨੇ ਪਵਨ (ਹਵਾ), ਅਗਨੀ (ਅੱਗ), ਇੰਦਰ (ਮੀਂਹ) ਆਦਿ ਦੇਵਤਿਆਂ ਨੂੰ ਕਿਆਸਿਆ। ਉਨ੍ਹਾਂ ਦੇ ਪ੍ਰਕੋਪ ਤੋਂ ਬਚਣ ਲਈ ਪੂਜਾ ਕੀਤੀ, ਕੁਰਬਾਨੀਆਂ ਕੀਤੀਆਂ। ਇਸ ਸਮਝ ਨੇ ਵੀ ਇੱਕ ਵਰਗ ਨੂੰ ਦੇਵਤਿਆਂ ਦੀ ਪੂਜਾ ਕਰਨ ਵਾਲਾ ਬਣਾ ਦਿੱਤਾ। ਰੱਬ ਨਾਲ ਜੁੜੀ ਜਾਂ ਉਚੇਚੇ ਤੌਰ ਤੇ ਘੜ ਕੇ ਜੋੜੀ ਪਛਾਣ ਵੀ ਘਾਤਕ ਹੀ ਬਣੀ ਹੈ।

ਵਿਗਿਆਨ ਸੀ ਕੁਦਰਤ ਦੇ ਭੇਦਾਂ ਨੂੰ ਖੋਲ੍ਹਣ ਦਾ ਗਿਆਨ ਪਰ ਇਸ ਦੇ ਉਲਟ ਇਹ ਥਾਂ ਰਹੱਸਵਾਦ, ਅਧਿਆਤਮਵਾਦ ਨੇ ਲੈ ਲਈ। ਰਹੱਸ ਤਾਂ ਕੁਦਰਤ ਵਿੱਚ ਹੈ ਹੀ, ਜੋ ਸਾਡੀ ਸਮਝ ਤੋਂ ਪਰ੍ਹੇ ਹੈ। ਉਸ ਗੁੱਥੀ ਨੂੰ ਅਸੀਂ ਸਭ ਨੇ ਰਲ ਕੇ ਸੁਲਝਾਉਣਾ ਸੀ ਤੇ ਲਗਾਤਾਰ ਸੁਲਝਾਉਣ ਦੇ ਯਤਨ ਵੀ ਕਰ ਰਹੇ ਹਾਂ। ਹਰ ਰੋਜ਼ ਕੋਈ ਨਾ ਕੋਈ ਨਵਾਂ ਭੇਦ ਮਨੁੱਖ ਸਾਹਮਣੇ ਆ ਰਿਹਾ ਹੈ ਤੇ ਕੋਈ ਨਾ ਕੋਈ ਖੁੱਲ੍ਹ ਵੀ ਰਿਹਾ ਹੈ ਪਰ ਰਹੱਸ ਦਾ ਅਰਥ 'ਲੁਕਾਉਣਾ-ਛੁਪਾਉਣਾ' ਨਹੀਂ ਹੈ। ਰਹੱਸ ਦੇ ਘੇਰੇ ਵਿੱਚੋਂ ਨਿਕਲ ਕੇ ਜੋ ਵਿਗਿਆਨ ਬਣ ਜਾਂਦਾ ਹੈ, ਉਸ ਨੂੰ ਵੀ ਅਧਿਆਤਮਵਾਦੀ ਬੜੀ ਦੇਰ ਮਗਰੋਂ ਲੋਕਾਂ ਸਾਹਮਣੇ ਪੇਸ਼ ਕਰਦੇ ਹਨ ਤੇ ਉਹ ਵੀ ਤੋੜ ਮਰੋੜ ਕੇ। ਰੱਬ ਦਾ ਕਿਰਦਾਰ ਸਿਰਜ ਕੇ ਮਨੁੱਖ ਨੇ ਰਹੱਸਵਾਦ ਦੀ ਗੁੱਥੀ ਨੂੰ ਅਣਸੁਲਝਿਆਂ ਹੀ ਛੱਡ ਦਿੱਤਾ ਹੈ। ਜਾਂ ਕਹੀਏ ਅਣ ਸੁਲਝਾਇਆ ਹੀ ਰੱਖਿਆ ਹੋਇਆ ਹੈ। ਅਧਿਆਤਮਵਾਦੀਆਂ ਨੂੰ ਵਿਗਿਆਨ ਦੀਆਂ ਪ੍ਰਾਪਤੀਆਂ, ਮਨੁੱਖ ਦੇ ਮਨੋਰਥਾਂ ਤੋਂ ਵੱਧ ਉਸ ਦੀਆਂ ਘਾਟਾਂ-ਕਮੀਆਂ, ਉਸ ਦੇ ਨੁਕਸਾਨ ਵਧੇਰੇ ਦਿਸਦੇ ਹਨ ਤੇ ਉਹ ਇਨ੍ਹਾਂ ਨੁਕਸਾਨਾਂ ਨੂੰ 'ਰੱਬ' ਨਾਲ ਨਾ ਜੁੜਨ ਵਜੋਂ ਦੇਖਦੇ/ਪ੍ਰਚਾਰਦੇ ਹਨ।

ਮਨੁੱਖ ਵੱਲੋਂ ਵਿਕਸਿਤ ਅਤੇ ਅਪਣਾਈ ਗਈ ਕਾਰਜ ਪ੍ਰਣਾਲੀ ਨੂੰ ਜੇਕਰ ਸਹਿਜ ਕੰਮ ਵੰਡ ਦਾ ਆਧਾਰ ਮੰਨ ਕੇ ਚਲਦੇ ਰਹਿੰਦੇ, ਜੇਕਰ ਸਮੇਂ ਦੇ ਨਾਲ ਕੁਦਰਤ ਦੇ ਭੇਦਾਂ ਨੂੰ ਸੁਲਝਾਉਣ ਪਿੱਛੋਂ, ਸਾਰਿਆਂ ਨੂੰ ਹੀ ਇਸ ਬਾਰੇ ਦਸਦੇ ਰਹਿੰਦੇ, ਸਮੇਂ ਦੇ ਨਾਲ, ਇਸ ਕੰਮ ਵੰਡ ਨੂੰ ਵਿਗਿਆਨਕ ਆਧਾਰ ਪ੍ਰਦਾਨ ਕਰਦੇ ਰਹਿੰਦੇ ਤੇ ਸਭ ਨੂੰ ਬਰਾਬਰ ਇੱਜ਼ਤ ਮਾਣ ਦਿੰਦੇ ਤਾਂ ਕੁਝ ਹੋਰ ਗੱਲ ਸੀ ਪਰ ਇਸ ਤਰ੍ਹਾਂ ਨਾ ਹੋ ਕੇ ਹੋਇਆ ਇਸ ਦੇ ਉਲਟ। ਜਿਵੇਂ-ਜਿਵੇਂ ਵਿਗਿਆਨ ਕੁਦਰਤ ਨੂੰ ਸਮਝਦਾ ਹੋਇਆ ਅੱਗੇ ਤੁਰਦਾ ਰਿਹਾ, ਅਧਿਆਤਮਵਾਦ ਵੀ ਅਣਦਿਸਦੇ ਨੂੰ ਕਬੂਲਦਾ ਰਿਹਾ ਤੇ ਵਿਗਿਆਨ ਵੱਲੋਂ ਖ਼ੋਲ੍ਹੇ ਭੇਦਾਂ ਨੂੰ ਨਕਾਰਦਾ ਰਿਹਾ ਤੇ ਆਪਸ ਵਿੱਚ ਇੱਕ ਦੂਜੇ ਦੇ ਵਿਰੋਧੀ ਹੋ ਗਏ। ਸਮਾਜਿਕ ਵੰਨ ਸੁਵੰਨਤਾ ਦੇ ਵਿਤਕਰੇ ਵਾਲੇ ਆਧਾਰ ਨੂੰ, ਇਸ ਇਤਿਹਾਸਕ ਪੱਖ ਤੋਂ ਵੀ ਸਮਝਿਆ ਜਾ ਸਕਦਾ ਹੈ।

ਮਨੁੱਖ ਆਪਣੀ ਸ਼ੁਰੂਆਤੀ ਜ਼ਿੰਦਗੀ ਵਿੱਚ ਧਾੜਵੀ ਰਿਹਾ ਹੈ। ਜਾਨਵਰੀ ਪ੍ਰਵਿਰਤੀ ਕਰਕੇ ਉਹ ਸ਼ਿਕਾਰੀ ਸੀ। ਉਸੇ ਦੀ ਲੜੀ ਹੀ ਲੁੱਟ ਅਤੇ ਮਾਰ-ਖ਼ੋਹ ਸੀ। ਉਸੇ ਮਾਨਸਿਕਤਾ ਤਹਿਤ ਹੀ ਜ਼ਮੀਨਾਂ-ਇਲਾਕਿਆਂ ਤੇ ਕਬਜਾ ਸੀ। ਦਰਅਸਲ ਇਸ ਦਾ ਮੂਲ ਆਧਾਰ ਇਹੋ ਸੀ ਕਿ ਖ਼ਾਣ-ਪੀਣ, ਰਹਿਣ ਦੀਆਂ ਨਵੀਆਂ ਥਾਵਾਂ ਤਲਾਸ਼ੀਆਂ ਜਾਣ ਪਰ ਇਹ ਵੀ ਸੱਚ ਹੈ ਕਿ ਮਨੁੱਖ ਹੌਲੀ-ਹੌਲੀ ਵਿਵੇਕਸ਼ੀਲ ਹੋਇਆ। ਉਸ ਨੇ ਚਿੰਤਨ ਕੀਤਾ ਅਤੇ ਲੁੱਟ-ਖ਼ੋਹ ਸ਼ਿਕਾਰੀ ਵਾਲੀ ਪ੍ਰਵਿਰਤੀ ਨੂੰ ਘਟਾਇਆ ਤੇ ਆਪਸੀ ਸਹਿਯੋਗ ਅਤੇ ਨਿਯਮਾਂ ਨੂੰ ਪਹਿਲ ਦਿੱਤੀ। ਕੁਦਰਤ ਦੇ ਨੇਮਾਂ ਨੂੰ ਸਮਝਦਾ ਹੋਇਆ ਸਵੈ ਨਿਰਭਰ ਹੋਇਆ। ਇੱਕ ਥਾਂ ਰਹਿ ਕੇ ਵੀ ਆਪਣੇ ਵਸੀਲੇ ਜੁਟਾਏ/ਬਣਾਏ। ਜੇਕਰ ਜੀਵਨ ਦੀਆਂ ਲੋੜਾਂ ਆਪਸੀ ਸਹਿਯੋਗ ਨਾਲ ਪੂਰੀਆਂ ਹੋ ਜਾਣ ਤਾਂ ਧਾੜਵੀ ਹੋਣ ਦੀ ਲੋੜ ਵੀ ਕੀ ਹੈ? ਮਨੁੱਖ ਨੇ ਭੁੱਖ ਨੂੰ ਮਿਟਾਉਣ ਲਈ ਨਵੇਂ ਰਾਹਾਂ ਦੀ ਤਲਾਸ਼ ਕੀਤੀ। ਉਸ ਦੇ ਦੋ ਪੈਰਾਂ ਤੇ ਖੜ੍ਹੇ ਹੋਣ ਦਾ ਅਮਲ ਵੀ ਇਸੇ ਵਿੱਚੋਂ ਆਇਆ। ਹੱਥਾਂ ਦੇ ਇਸਤੇਮਾਲ ਨਾਲ ਉਹ ਹੋਰ ਬਲਵਾਨ ਹੋ ਗਿਆ। ਨਵੇਂ ਰਾਹਾਂ ਨੇ ਨਵੇਂ ਤਰ੍ਹਾਂ ਦੇ ਲੋਕਾਂ (ਹੋਰ ਕਬੀਲਿਆਂ-ਹੋਰ ਥਾਵਾਂ) ਨਾਲ ਮੇਲ ਕਰਵਾਇਆ। ਉਸ ਨਵੀਨਤਾ ਜਾਂ ਅਜਨਬੀਅਤ ਨੇ ਡਰ ਵੀ ਪੈਦਾ ਕੀਤਾ। ਡਰ ਨਾਲ ਹੀ ਹਮਲਾ ਵੀ ਬਚਾਅ ਦਾ ਕਾਰਜ ਬਣ ਜਾਂਦਾ ਹੈ। ਫਿਰ ਹਮਲੇ ਵਿੱਚ ਜੋ ਜਿੱਤ ਗਿਆ, ਉਹੀ ਹਰ ਕਿਸੇ ਪੱਖ ਤੋਂ ਹਾਵੀ ਹੋ ਗਿਆ। ਉਸ ਨੇ ਆਪਣੀ ਜੀਵਨ ਜਾਂਚ ਨੂੰ ਸਹੀ ਸਮਝਦਿਆਂ, ਉਸ ਨੂੰ ਹੋਰਨਾਂ ਤੇ ਵੀ ਲਾਗੂ ਕੀਤਾ। ਹਰ ਕਿਸੇ ਨੂੰ ਆਪਣਾ ਰੰਗ-ਢੰਗ ਵਧੀਆ ਲਗਦਾ ਹੈ ਤੇ ਹਰ ਕੋਈ ਚਾਹੁੰਦਾ ਹੈ ਕਿ ਉਸ ਦੇ ਢੰਗ ਤਰੀਕੇ ਅਪਨਾਉਣ ਵਾਲੇ ਲੋਕ ਵੱਧ ਤੋਂ ਵੱਧ ਹੋਣ। ਇਸ ਨਾਲ ਇੱਕ ਅਚਨਚੇਤ ਸੁਰੱਖਿਆ ਵੀ ਜੁੜੀ ਹੈ। ਜਾਨਵਰ ਵੀ ਆਪਣੇ ਵਰਗੇ ਜਾਨਵਰਾਂ ਵਿੱਚ ਝੁੰਡ ਬਣਾ ਕੇ ਰਹਿੰਦੇ ਹਨ ਪਰ ਉਹ ਸਰੀਰਕ ਸਮਾਨਤਾ ਹੈ।

ਇੱਥੇ ਇਹ ਵੀ ਮਤਲਬ ਨਹੀਂ ਕਿ ਗੋਰੇ-ਕਾਲੇ ਵਿੱਚ ਸਰੀਰਕ ਸਮਾਨਤਾ ਨਹੀਂ ਹੈ ਜਾਂ ਲੰਮੇ-ਗਿੱਠੇ ਵਿੱਚ ਕੋਈ ਫ਼ਰਕ

ਹੈ। ਇਹ ਦਿੱਖ ਦਾ ਫਰਕ ਹੈ। ਸਰੀਰਕ ਕ੍ਰਿਆਵਾਂ ਵਿੱਚ, ਖ਼ੂਨ, ਮਾਸ, ਹੱਡੀਆਂ ਵਿੱਚ ਹਰ ਥਾਂ ਸਾਂਝ ਹੈ। ਹੋਰ ਵੀ ਬਾਰੀਕੀ ਨਾਲ ਕਹੀਏ ਤਾਂ ਮਨੁੱਖ਼ੀ ਜੀਨਜ਼ ਇੱਕ ਹਨ। ਇਹ ਤੱਥ ਵੀ ਵਿਗਿਆਨ ਨੇ ਸਾਹਮਣੇ ਲਿਆਂਦਾ ਹੈ। ਪਹਿਲੇ ਪਹਿਲ ਕਿਸੇ ਓਪਰੇ ਨਾਲ ਆਹਮਣਾ ਸਾਹਮਣਾ ਹੋਣ ਨਾਲ ਇਹ ਅਜੀਬ ਲੱਗਿਆ ਪਰ ਹੁਣ ਤਾਂ ਅਸੀਂ ਸਮਝਦੇ ਹਾਂ ਕਿ ਮਨੁੱਖ਼ ਚਾਹੇ ਕਿਤੇ ਵੀ ਹੈ, ਉਹ ਪਹਿਲਾਂ ਮਨੁੱਖ਼ ਹੈ, ਉਸ ਦੀ ਪਹਿਲੀ ਪਛਾਣ, ਮਨੁੱਖ਼ੀ ਜੀਵ ਵਿਕਾਸ ਦੀ ਵਿਲੱਖ਼ਣਤਾ ਹੈ, ਫਿਰ ਉਹ ਖ਼ਿੱਤੇ ਧਰਮ, ਭਾਸ਼ਾ ਸਭਿਆਚਾਰ ਦਾ ਧਾਰਨੀ ਹੈ ਪਰ ਇਸ ਸਾਰੀ ਸਥਿਤੀ ਦੀ ਮਾਨਸਿਕਤਾ ਸਮਝਣ ਦੀ ਲੋੜ ਹੈ ਤੇ ਇਸ ਦੇ ਪਿਛੋਕੜ ਨੂੰ ਵਿਸ਼ਲੇਸ਼ਿਤ ਕਰਨ ਦੀ ਲੋੜ ਹੈ ਨਾ ਕਿ ਇਸ ਨੂੰ ਮਨੁੱਖ਼ੀ ਜਾਂ ਜੀਵਨ ਪ੍ਰਵਿਰਤੀ ਕਹਿ ਕੇ ਉਸੇ ਤਰ੍ਹਾਂ ਰਹਿਣ ਅਤੇ ਜਾਰੀ ਰੱਖੇ ਜਾਣ ਦੀ। ਆਮ ਤੌਰ ਤੇ ਅਸੀਂ ਕਹਾਵਤਾਂ-ਅਖ਼ਾਣਾਂ ਰਾਹੀਂ ਕਹਿੰਦੇ ਹਾਂ, ਗੁੱਸਾ ਮਨੁੱਖ਼ੀ ਪ੍ਰਵਿਰਤੀ ਹੈ, ਲੜਾਈ ਉਸ ਦੇ ਅੰਦਰ ਹੈ, ਈਰਖ਼ਾ ਉਸ ਦਾ ਸੁਭਾਅ ਹੈ ਤੇ ਫਿਰ ਹੌਲੀ-ਹੌਲੀ ਸਮਾਜਿਕ ਵਰਤਾਰੇ ਤੇ ਇਹੋ ਲਾਗੂ ਕਰੀ ਜਾਂਦੇ ਹਨ। ਅਸੀਂ ਕਹਿੰਦੇ ਹਾਂ ਕਿ ਵੱਡੀ ਮੱਛੀ ਛੋਟੀ ਮੱਛੀ ਨੂੰ ਖਾਂਦੀ ਹੈ, ਤਕੜੇ ਦਾ ਸੱਤੀਂ ਵੀਹ ਸੌ ਹੁੰਦਾ ਹੈ, ਮੁਰਗੀ ਦੇ ਪੈਰ ਸੜਦੇ ਹੋਣ ਤਾਂ ਉਹ ਆਪਣੇ ਚੂਜ਼ਿਆਂ ਤੇ ਵੀ ਚੜ੍ਹ ਜਾਂਦੀ ਹੈ। ਇਹ ਵਰਤਾਰੇ ਜਾਨਵਰੀ ਪਰਿਪੇਖ਼ ਵਿੱਚ ਮੱਛੀਆਂ, ਮੱਝਾਂ ਜਾਂ ਹੋਰ ਜਾਨਵਰਾਂ ਦੇ ਹੋ ਸਕਦੇ ਹਨ। ਮੁਰਗੀ ਅਤੇ ਮਨੁੱਖ਼ ਵਿੱਚ ਫਰਕ ਹੈ। ਸਾਰੀ ਸਥਿਤੀ ਨੂੰ ਮਨੁੱਖ਼ੀ ਵਿਕਾਸ ਦੇ ਸਮਾਜਿਕ ਪਰਿਪੇਖ਼ ਅਤੇ ਅਗਾਂਹਵਧੂ ਵਤੀਰੇ ਅਤੇ ਵਰਤਾਰੇ ਨਾਲ ਜੋੜਨਾ ਚਾਹੀਦਾ ਹੈ। ਗੱਲ ਹੋ ਰਹੀ ਸੀ ਵਿਭਿੰਨਤਾ, ਵੰਨ ਸੁਵੰਨਤਾ ਤੋਂ ਵਿਤਕਰੇ ਅਤੇ ਨਾ ਬਰਾਬਰੀ ਦਾ ਆਧਾਰ ਲੱਭਣ ਦੀ। ਅਸੀਂ ਜਾਨਵਰਾਂ ਤੋਂ ਵੱਖਰੇ ਹਾਂ, ਇਹ ਵਖ਼ਰੇਵਾਂ ਵਿਲੱਖ਼ਣਾ ਹੈ ਤੇ ਦੂਸਰਾ ਅਸੀਂ ਖ਼ੁਦ ਪੈਦਾ ਕੀਤਾ ਹੈ, ਉਸ ਨੂੰ ਵਧਾਇਆ ਅਤੇ ਜਾਰੀ ਰੱਖਿਆ ਹੈ।

ਧਰਤੀ ਦੇ ਅੱਡ-ਅੱਡ ਕੋਨਿਆਂ ਵਿੱਚ ਰਹਿ ਕੇ ਮਨੁੱਖ਼ ਵਿਕਸਿਤ ਹੋਇਆ ਹੈ। ਉਸ ਨੇ ਆਪਣੇ ਜੀਵਨ ਦੇ ਤਜਰਬੇ ਰਾਹੀਂ ਸੰਘਰਸ਼ ਅਤੇ ਸਾਂਝੀ ਸਮਝ ਨਾਲ, ਕਈ ਕੁਝ ਸਿੱਖਿਆ ਅਤੇ ਅਪਣਾਇਆ ਹੈ। ਆਪਣੀ ਲੋੜ ਮੁਤਾਬਕ, ਜੀਵਨ ਨੂੰ ਸੌਖਾ ਕਰਨ ਲਈ ਕਈ ਸੰਦ ਬਣਾਏ, ਕਈ ਢੰਗ ਤਰੀਕੇ ਕੁਦਰਤ ਵਿੱਚੋਂ ਤਲਾਸ਼ੇ, ਫਿਰ ਤਰਾਸ਼ੇ ਤੇ ਉਨ੍ਹਾਂ ਨੂੰ ਅੱਗੇ ਤੋਰਿਆ। ਹਰ ਖ਼ਿੱਤੇ ਵਿੱਚ ਅਜਿਹਾ ਹੋਇਆ। ਪੂਰਬ-ਪੱਛਮ ਵਿੱਚ, ਦੋ ਵੱਖਰੀਆਂ ਸਭਿਅਤਾਵਾਂ ਦੀ ਗੱਲ ਹੁੰਦੀ ਹੈ, ਯੂਨਾਨ-ਮਿਸਰ ਦੀ ਗੱਲ ਹੁੰਦੀ ਹੈ ਤੇ ਸਾਡੇ ਇੱਥੇ ਮੋਹਨਜੋਦੋੜੋ ਦੀ ਗੱਲ ਹੁੰਦੀ ਹੈ। ਕੀ ਇਨ੍ਹਾਂ ਸਭਿਅਤਾਵਾਂ ਵਿੱਚ ਕੁਝ ਵੀ ਸਿੱਖਣ ਜਾਂ ਹਾਸਲ ਕਰਨ ਵਾਲਾ ਨਹੀਂ ਹੈ? ਸਾਂਵਲਾ ਰੰਗ ਕਦੋਂ ਮਾੜਾ ਹੋ ਗਿਆ ਤੇ ਗੋਰੇ ਰੰਗ ਦੀ ਸਰਦਾਰੀ ਹੋ ਗਈ। ਜੇ ਇੱਕ ਹਿੱਸਾ ਜੰਗਲਾਂ ਜਾਂ ਭੂ-ਮੱਧ ਰੇਖਾ ਕੋਲ ਹੈ ਤਾਂ ਦੂਸਰਾ ਬਰਫ਼ਾਂ ਵਿੱਚ ਰਿਹਾ ਹੈ। ਇੱਕ ਨੇ ਬਰਫ਼ਾਂ ਵਿੱਚੋਂ ਬਚ ਕੇ ਰਹਿਣ ਦੀ ਜਾਂਚ ਸਿੱਖੀ ਹੈ ਤੇ ਦੂਸਰੇ ਨੇ ਬਾਰਿਸ਼, ਧੁੱਪ ਅਤੇ ਲੂਅ ਤੋਂ। ਕੀ ਪਿੰਡ ਜਾਂ ਕਬੀਲੇ ਪੱਧਰ ਤੇ ਪੈਦਾ ਹੋਈ ਸਾਂਝੀ ਸਮਝ ਦੇ ਸੰਕਲਪ ਨੂੰ ਕਿਸੇ ਇੱਕ ਪੱਖ਼ ਤੋਂ ਵੀ ਆਲਮੀ ਪੱਧਰ ਤੇ ਨਹੀਂ ਅਪਣਾਇਆ ਜਾ ਸਕਦਾ। ਮਨੁੱਖ਼ੀ ਵਿਕਾਸ ਦੀ ਸਾਰੀ ਕਹਾਣੀ ਸਾਂਝੀ ਸਮਝ ਦਾ ਨਤੀਜਾ ਹੈ। ਕੀ ਇਹ ਸਾਂਝੀ ਸਮਝ ਆਲਮੀ ਪਸਾਰੇ ਵਿੱਚ ਦਾਖ਼ਲ ਨਹੀਂ ਹੋ ਸਕਦੀ। ਇਸ ਸਮਝ ਨੂੰ ਅਪਨਾਉਣ ਦੇ ਉਪਰਾਲੇ ਹੁੰਦੇ ਵੀ ਹਨ। ਸਾਰੇ ਮੁਲਕ ਅਤੇ ਵੱਖ-ਵੱਖ ਸਭਿਅਤਾਵਾਂ ਦੇ ਲੋਕ ਮਿਲਦੇ ਵੀ ਹਨ, ਕੋਸ਼ਿਸ਼ਾਂ ਵੀ ਹੁੰਦੀਆਂ ਹਨ ਪਰ ਫਿਰ ਵੀ ਇਹ ਬਹੁਤ ਵੱਡਾ ਖ਼ੱਪਾ ਹੈ।

ਵਿਤਕਰੇ ਅਤੇ ਨਾ-ਬਰਾਬਰੀ ਦੇ ਸੰਕਲਪ ਵਿੱਚ ਅੜਿੱਕਾ ਹੈ ਕਿ ਆਪਣੀ ਗੱਲ ਨੂੰ ਕਿਵੇਂ ਮਨਵਾਇਆ ਜਾਵੇ। ਆਪਣੀ ਪਛਾਣ ਨੂੰ ਸਰਵ ਵਿਆਪੀ ਕਿਵੇਂ ਬਣਾਇਆ ਜਾਵੇ? ਇਸ ਦਾ ਮੰਦਭਾਗਾ ਪਹਿਲੂ ਹੈ, ਦੂਸਰੇ ਦੀ ਜੀਵਨ ਜਾਂਚ ਨੂੰ ਨਕਾਰਾ ਜਾਂ ਘਟੀਆ ਕਹਿ ਕੇ ਹੀਣਾ ਦਿਖਾਉਣਾ। ਵੰਨ ਸੁਵੰਨਤਾ ਇੱਕ ਅਮੀਰੀ ਦੀ ਲਿਖਾਇਕ ਹੈ। ਇਹ ਸਗੋਂ ਮਨੁੱਖ਼ ਦੀ ਤਾਕਤ ਹੋਣੀ ਚਾਹੀਦੀ ਹੈ। ਮਨੁੱਖ਼ ਦੀ ਸਮਰੱਥਾ ਹੈ ਕਿ ਉਸ ਨੇ ਕੁਦਰਤ ਵਿੱਚ ਪਸਰੀ ਵੰਨ ਸੁਵੰਨਤਾ ਵਿੱਚੋਂ ਰੰਗ ਇਕੱਠੇ ਕੀਤੇ ਤੇ ਉਸ ਦੀਆਂ ਅਣਗਿਣਤ ਬਾਰੀਕੀਆਂ ਨੂੰ ਸਮਝਿਆ ਤੇ ਉਸ ਨਾਲ ਆਪਣੇ ਚਾਰ ਚੁਫ਼ੇਰੇ ਨੂੰ ਸਜਾਇਆ। ਇਹ ਮਨੁੱਖ਼ ਦੀ ਵਿਸ਼ਲੇਸ਼ਣੀ ਬੁੱਧੀ ਦਾ ਹੀ ਕਮਾਲ ਹੈ ਕਿ ਉਸ ਨੇ ਚਿੜੀਆਂ ਦੀ ਚੀਂ-ਚੀਂ, ਕਬੂਤਰਾਂ ਦੀ ਗੁਟਰ ਗੂੰ, ਕੋਇਲ ਦੀ ਕੂ-ਕੂ, ਪੱਤਿਆਂ ਦੀ ਸਰਸਰਾਹਟ ਅਤੇ ਝਰਨਿਆਂ ਤੋਂ ਵਗਦੇ ਰਾਗ ਨੂੰ ਵੀ ਇੱਕ ਲੜੀ ਵਿੱਚ ਪਿਰੋ ਕੇ ਸਾਜ਼ ਇੱਕਸੁਰ ਕੀਤੇ ਅਤੇ ਸਾਰੇ ਸੁਰ ਇਕੱਠੇ ਵਜਾਏ।

ਇਹ ਇਕਸੁਰਤਾ ਚੰਗਾ ਅਪਨਾਉਣ ਦੀ ਭਾਵਨਾ ਆਦਿ ਪਛਾਣ ਗਵਾਉਣ ਦੀ ਭਾਵਨਾ ਵੀ ਨਹੀਂ ਹੈ। ਇਹ ਤਾਂ ਸਗੋਂ ਆਪਣੀ ਪਛਾਣ ਦੀ ਹਿੱਕ ਤੇ ਇੱਕ ਹੋਰ ਤਮਗਾ ਲਗਾਉਣ ਦੀ ਹੈ। ਆਪਣੇ ਤਜਰਬੇ ਨੂੰ ਹੋਰ ਅਮੀਰ ਕਰਨ ਦੀ ਹੈ। ਆਪਣੀ ਸੁਰ ਵਿੱਚ ਇੱਕ ਸੁਰ ਹੋਰ ਮਿਲਾ ਕੇ ਉਸ ਨੂੰ ਹੋਰ ਸੁਰੀਲਾ, ਮਿੱਠਾ ਤੇ ਮਾਨਣਯੋਗ ਬਨਾਉਣ ਦਾ ਸਲੀਕਾ ਮਨੁੱਖ਼ ਕੋਲ ਹੈ। ਉਸ ਦੀ ਵੰਨ ਸੁਵੰਨਤਾ ਵਿੱਚ ਹੈ। ਆਰਕੈਸਟਰਾ ਵਜਾਉਣ ਨਾਲ ਕਦੇ ਕਿਸੇ ਯੰਤਰ ਦੀ ਪਛਾਣ ਨਹੀਂ ਗੁਆਚਦੀ।

97 ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ
0183-2421006, 98158-08506





# ਹਰਨੀਆਂ

ਡਾ. ਭੋਲਾ ਸਿੰਘ ਸਿੱਧੂ

ਜਦੋਂ ਮੈਂ "ਹਰਨੀਆਂ ਬਾਰੇ ਇਹ ਲੇਖ ਲਿਖਣ ਬਾਰੇ ਸੋਚਿਆ ਤਾਂ ਮੈਨੂੰ ਹੈਰਾਨੀ ਹੋਈ ਕਿ ਪੰਜਾਬੀ ਜਾਂ ਹਿੰਦੀ ਭਾਸ਼ਾ ਵਿਚ ਹਰਨੀਆਂ ਲਈ ਕੋਈ ਵੀ ਢੁੱਕਵਾਂ ਸ਼ਬਦ ਨਹੀਂ ਹੈ। ਹਰਨੀਆਂ ਅੰਗਰੇਜ਼ੀ ਭਾਸ਼ਾ ਦਾ ਸ਼ਬਦ ਹੈ ਪ੍ਰੰਤੂ ਇਹ ਸ਼ਬਦ ਵੀ ਲਾਤੀਨੀ ਭਾਸ਼ਾ ਦੇ ਸ਼ਬਦ "ਹਰਨੀਓਜ" ਤੋਂ ਘੜਿਆ ਗਿਆ ਹੈ। ਲਾਤੀਨੀ ਭਾਸ਼ਾ ਦੇ ਇਸ ਸ਼ਬਦ ਦਾ ਅਰਥ ਸੀ 'ਬੱਡ' (ਕਲੀ)। ਆਮ ਭਾਸ਼ਾ ਵਿਚ ਹਰਨੀਆਂ ਦੇ ਮਰੀਜ਼ ਇਸ ਨੂੰ "ਨਾੜ ਫੁੱਲਣਾ", ਹਰਨੀ ਜਾਂ ਫਿਰ ਹਰਨੀਆਂ ਹੀ ਕਹਿੰਦੇ ਹਨ। ਅਗਰ ਅਸੀਂ ਹਰਨੀਆਂ ਦੀ ਸਪਸ਼ਟ ਵਿਆਖਿਆ ਕਰਨੀ ਚਾਹੀਏ ਤਾਂ ਇਸ ਤੋਂ ਭਾਵ ਹੁੰਦਾ ਹੈ ਕਿ ਪੇਟ ਅੰਦਰ ਸਥਿਤ ਅੰਦਰੂਨੀ ਅੰਗਾਂ ਦੇ ਪੇਟ ਦੀ ਕੰਧ ਵਿਚ ਕਿਸੇ ਕਮਜ਼ੋਰ ਜਗ੍ਹਾ ਜਾਂ ਮੋਰੀ ਵਿਚੋਂ ਬਾਹਰ ਖਿਸਕਣ ਕਾਰਨ ਗਮੋੜੀ ਜਾਂ ਨਰਮ ਜਿਹੀ ਛੱਲੀ ਉਭਰਦੀ ਹੈ ਅਤੇ ਕਿਤੇ ਆਪਣੇ ਆਪ ਗਾਇਬ ਹੋ ਜਾਂਦੀ ਹੈ, ਜਾਂ ਮਰੀਜ਼ ਹੱਥ ਨਾਲ ਦਬਾ ਕੇ ਵੀ ਇਸਨੂੰ ਗਾਇਬ ਕਰ ਦਿੰਦਾ ਹੈ। ਸਮਾਂ ਪਾ ਕੇ ਹਰਨੀਆਂ ਆਸਾਨੀ ਨਾਲ ਅੰਦਰ ਨਹੀਂ ਖਿਸਕਦਾ ਅ ਤੇ ਇਸ ਦਾ ਸਾਈਜ਼ ਵੱਡਾ ਹੁੰਦਾ ਜਾਂਦਾ ਹੈ। ਫਿਰ ਇਹ ਹੌਲੀ ਹੌਲੀ ਪੱਕੇ ਤੌਰ 'ਤੇ ਛੱਲੀ ਦਾ ਰੂਪ ਅਖ਼ਤਿਆਰ ਕਰ ਲੈਂਦਾ ਹੈ। ਕਈ ਵਾਰ ਇਹ ਹੱਥ ਦੇ ਦਬਾਅ ਨਾਲ ਵੀ ਅੰਦਰ ਨਹੀਂ ਖਿਸਕਦਾ। ਆਮ ਤੌਰ 'ਤੇ ਖਾਂਸੀ ਕਰਨ ਜਾਂ ਕਿਸੇ ਵੀ ਵਜ੍ਹਾ ਕਾਰਨ ਤਿੰਗਣ ਨਾਲ ਹਰਨੀਆਂ ਗੁਬਾਰੇ ਵਾਂਗ ਵੱਡਾ ਹੋ ਜਾਂਦਾ ਹੈ।"

**ਹਰਨੀਆਂ ਕਿੰਨੀਆਂ ਕਿਸਮ ਦੀਆਂ ਹਨ:-** ਇੱਥੇ ਅਸੀਂ ਸਿਰਫ਼ ਉਸ ਹਰਨੀਆਂ ਬਾਰੇ ਵਿਚਾਰ ਕਰਾਂਗੇ ਜੋ ਕਿ ਮਰੀਜ਼ ਅਤੇ ਡਾਕਟਰ ਨੂੰ ਬਾਹਰੋਂ ਦਿਖਾਈ ਦਿੰਦਾ ਹੈ। ਇਸ ਨੂੰ "ਬਾਹਰੀ" ਹਰਨੀਆਂ ਕਿਹਾ ਜਾਂਦਾ ਹੈ। ਕੁਝ ਹਰਨੀਆਂ ਪੇਟ ਦੇ ਅੰਦਰ ਹੀ ਹੁੰਦੀਆਂ ਹਨ, ਦਿਖਾਈ ਨਹੀਂ ਦਿੰਦੀਆਂ ਇਹਨਾਂ ਨੂੰ "ਅੰਦਰੂਨੀ" ਹਰਨੀਆਂ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਪੇਟ ਦੀ ਕੰਧ ਵਿਚਲੇ ਬਾਹਰੀ ਹਰਨੀਆਂ ਦੀਆਂ ਬਾਲਗਾਂ ਵਿਚ ਹੇਠ ਲਿਖੀਆਂ ਕਿਸਮਾਂ ਹੁੰਦੀਆਂ ਹਨ:-

**ੳ) ਕੁੱਲੇ (ਪੇਟ ਅਤੇ ਪੱਟ ਦੇ ਮਿਲਣ ਦੀ ਜਗ੍ਹਾ) ਵਿਚਲਾ ਹਰਨੀਆਂ (ਇਨਗੁਆਈਨਲ ਹਰਨੀਆਂ)** :- ਇਸ ਕਿਸਮ ਦੀਆਂ ਹਰਨੀਆਂ ਔਰਤਾਂ ਦੇ ਮੁਕਾਬਲੇ ਮਰਦਾਂ ਵਿਚ ਬਹੁਤ ਜ਼ਿਆਦਾ ਹੁੰਦਾ ਹੈ। ਇਸਦਾ ਕਾਰਨ ਜਨਮ ਤੋਂ ਪਹਿਲਾਂ ਪਤਾਲੂਆਂ ਦਾ ਪੇਟ ਵਿਚੋਂ ਦੀ ਕੰਧ ਵਿਚ ਦੀ ਇੱਕ ਤਰ੍ਹਾਂ ਦੀ ਸੁਰੰਗ ਰਾਂਹੀ ਹੇਠਾਂ ਪਤਾਲੂ ਥੈਲੀ ਵਿਚ ਸਿਰਕਣ ਕਾਰਨ ਰਹੀ ਲੀਹ ਕਾਰਨ ਜਾਂ ਫਿਰ ਵੱਡੀ ਉਮਰ ਵਿਚ ਪੇਟ ਦੀ ਕੰਧ ਦੇ ਪੱਠਿਆਂ ਦੀ ਕਮਜ਼ੋਰੀ ਹੁੰਦਾ ਹੈ। ਸਮੁੱਚੇ ਤੌਰ 'ਤੇ ਕੁੱਲਾ ਹਰਨੀਆਂ ਕੁੱਲ ਵਸੋਂ ਦੇ 1 ਤੋਂ 2 ਪ੍ਰਤੀਸ਼ਤ ਲੋਕਾਂ ਵਿਚ ਹੁੰਦਾ ਹੈ। ਇਹ ਹਰਨੀਆਂ ਤਿੰਨ ਕਿਸਮ ਦਾ ਹੁੰਦਾ ਹੈ :

**1) ਟੇਢਾ (ਇਨਡਾਇਰੈਕਟ) ਅਤੇ 2) ਸਿੱਧਾ (ਡਾਇਰੈਕਟ) ਕੁੱਲਾ ਹਰਨੀਆਂ** : ਟੇਢਾ ਹਰਨੀਆਂ ਪਤਾਲੂ ਦੇ ਹੇਠਾਂ ਖਿਸਕਣ ਵਾਲੇ ਰਸਤੇ ਰਾਹੀ ਹੀ ਬਾਹਰ ਆਉਂਦਾ ਹੈ ਪ੍ਰੰਤੂ ਸਿੱਧਾ ਹਰਨੀਆਂ ਇਸ ਰਸਤੇ ਦੀ ਪਿਛਲੀ ਕੰਧ ਵਿਚਲੀ ਕਮਜ਼ੋਰੀ ਕਾਰਨ ਮੋਰੀ ਰਾਹੀਂ ਸਿੱਧਾ ਹੀ ਬਾਹਰ ਨਿੱਕਲਦਾ ਹੈ। ਆਮ ਤੌਰ 'ਤੇ ਮੁਆਇਨੇ ਸਮੇਂ ਸਰਜਨ ਨੂੰ ਪਤਾ ਲੱਗ ਜਾਂਦਾ ਹੈ ਕਿ ਇਹ ਟੇਢਾ ਹਰਨੀਆਂ ਹੈ ਜਾਂ ਸਿੱਧਾ। ਟੇਢਾ ਹਰਨੀਆਂ ਸਮੇਂ ਸਿਰ ਇਲਾਜ ਨਾ ਕਰਵਾਉਣ ਕਾਰਨ ਖ਼ਤਰਨਾਕ ਹਾਲਤ ਪੈਦਾ ਕਰ ਸਕਦਾ ਹੈ। ਜਿਸ ਮਰੀਜ਼ ਦੇ ਹਰਨੀਆਂ ਅੰਦਰਲੀ ਅੰਤੜੀ ਬਾਹਰ ਆ ਕੇ ਫੱਸ ਜਾਂਦੀ ਹੈ ਅਤੇ ਕਿਸੇ ਵੀ ਤਰ੍ਹਾਂ ਅੰਦਰ ਨਹੀਂ ਜਾਂਦੀ, ਉਸਨੂੰ ਬੰਨ੍ਹ ਪੈ ਜਾਂਦਾ ਹੈ। ਪੇਟ ਵਿਚ ਅਚਾਨਕ ਦਰਦ, ਉਲਟੀਆਂ ਅਤੇ ਹਵਾ ਦਾ ਸਰਨਾ ਬੰਦ ਹੋਣਾ ਅਜਿਹੀ ਸਥਿਤੀ ਦੇ ਲੱਛਣ ਹਨ। ਫਿਰ ਵੀ ਜਲਦੀ ਅਪਰੇਸ਼ਨ ਨਾ ਕੀਤਾ ਜਾਵੇ ਤਾਂ ਅੰਤੜੀ ਗਲਣ ਕਾਰਨ ਫੱਟ ਸਕਦੀ ਹੈ ਅਤੇ ਸਾਰੇ ਪੇਟ ਵਿਚ ਜ਼ਹਿਰ ਫੈਲਣ ਕਾਰਨ ਇਹ ਹਾਲਤ ਜਾਨ ਲੇਵਾ ਸਿੱਧ ਹੋ ਸਕਦੀ ਹੈ। ਬੇਸ਼ੱਕ ਅਜਿਹਾ ਬਹੁਤ ਹੀ ਘੱਟ ਮਰੀਜ਼ਾਂ ਵਿਚ ਹੁੰਦਾ ਹੈ। ਅਗਰ ਕਿਸੇ ਨੇ ਸਰਕਾਰੀ ਨੌਕਰੀ ਲਈ ਜਾਂ ਬੀਮਾਂ ਕਰਾਉਂਣ ਲਈ 'ਮੈਡੀਕਲ' ਕਰਵਾਉਣਾ ਹੋਵੇ ਤਾਂ ਇਸ ਹਰਨੀਆਂ ਕਾਰਨ ਮਰੀਜ਼ ਆਰਜ਼ੀ ਤੌਰ 'ਤੇ ਭਰਤੀ ਲਈ ਅਯੋਗ ਠਹਿਰਾਇਆ ਜਾਂਦਾ ਹੈ ਅਤੇ ਅਪਰੇਸ਼ਨ ਬਾਅਦ ਹੀ ਯੋਗ ਕਰਾਰ ਦਿੱਤਾ ਜਾ ਸਕਦਾ ਹੈ।

3) **ਫੈਮੋਰਲ ਹਰਨੀਆਂ** :- ਇਹ ਕੁੱਲੇ ਵਿਚ ਹੋਣ ਵਾਲਾ ਦੂਸਰੀ ਕਿਸਮ ਦਾ ਹਰਨੀਆ ਹੈ। ਇਸ ਵਿਚ ਪੇਟ ਅਤੇ ਪੱਟ ਦੇ ਮੇਲ ਵਾਲੀ ਜਗ੍ਹਾ ਦੇ ਅੰਦਰਲੇ ਪਾਸੇ ਇੱਕ ਮੋਰੀ ਜਿਸਨੂੰ ਫੈਮੋਰਲ ਰਿੰਗ ਕਿਹਾ ਜਾਂਦਾ ਹੈ। ਉਸ ਰਾਂਹੀ ਪੇਟ ਵਿਚ ਦਬਾਅ ਵਧਣ ਕਾਰਨ ਪਹਿਲਾਂ ਚਰਬੀ ਅਤੇ ਫਿਰ ਆਂਦਰ ਆਦਿ ਬਾਹਰ ਖਿਸਕਣ ਕਾਰਨ ਹਰਨੀਆਂ ਗਿਲਟੀ ਬਣਦੀ ਹੈ। ਫੈਮੋਰਲ ਰਿੰਗ ਪੇਟ ਵਿਚੋਂ ਪੱਟ ਵਿਚ ਜਾ ਰਹੀਆਂ ਖ਼ੂਨ ਦੀਆਂ ਵੱਡੀਆਂ ਨਾੜੀਆਂ ਦੇ ਨਾਲ ਹੀ ਪਿਆ ਹੁੰਦਾ ਹੈ। ਇਨਗੁਆਈਨਲ ਹਰਨੀਆਂ ਦੇ ਮੁਕਾਬਲੇ ਇਹ ਸਿਰਫ਼ 2 ਤੋਂ 8 ਪ੍ਰਤੀਸ਼ਤ ਬਾਲਗਾਂ ਵਿਚ ਹੁੰਦਾ ਹੈ। ਇਹ ਬੱਚਿਆਂ ਵਿਚ ਬਹੁਤ ਹੀ ਘੱਟ ਹੁੰਦਾ ਹੈ।

ਪਰ ਆਮ ਤੌਰ 'ਤੇ 40 ਤੋਂ 70 ਸਾਲ ਦੀ ਉਮਰ ਵਿਚ ਹੁੰਦਾ ਹੈ। ਔਰਤਾਂ ਵਿਚ 4 ਤੋਂ 5 ਗੁਣਾਂ ਜ਼ਿਆਦਾ ਹੁੰਦਾ ਹੈ। ਕਬਜ਼, ਪੁਰਾਣੀ ਖਾਂਸੀ ਅਤੇ ਵਾਰ ਵਾਰ ਬੱਚੇ ਜੰਮਣਾ ਮੁੱਖ ਕਾਰਨ ਹੁੰਦੇ ਹਨ।

4) **ਬੱਚਿਆਂ ਵਿਚ ਜਮਾਂਦਰੂ ਕੁੱਲਾ ਹਰਨੀਆਂ** :- ਜਮਾਂਦਰੂ ਕੁੱਲਾ ਹਰਨੀਆਂ 0.8 ਤੋਂ 4.4 ਪ੍ਰਤੀਸ਼ਤ ਬੱਚਿਆਂ ਵਿਚ ਹੁੰਦਾ ਹੈ। ਲੜਕਿਆਂ ਵਿਚ ਕੁੜੀਆਂ ਨਾਲੋਂ 10 ਗੁਣਾਂ ਵਧੇਰੇ ਹੁੰਦਾ ਹੈ। 9 ਮਹੀਨੇ ਪੂਰੇ ਹੋਣ ਤੋਂ ਪਹਿਲਾਂ ਜੰਮੇ ਬੱਚਿਆਂ ਵਿਚ ਇਹ ਜ਼ਿਆਦਾ ਹੁੰਦਾ ਹੈ। 32 ਹਫ਼ਤਿਆਂ ਦੇ ਗਰਭ ਤੋਂ ਪਹਿਲਾਂ ਜੰਮੇ ਬੱਚਿਆਂ 'ਚੋਂ 13 ਪ੍ਰਤੀਸ਼ਤ ਅਤੇ ਇੱਕ ਕਿਲੋ ਘੱਟ ਵਜਨ ਦੇ 30 ਪ੍ਰਤੀਸ਼ਤ ਬੱਚਿਆਂ ਵਿਚ ਇਸ ਤਰ੍ਹਾਂ ਦਾ ਹਰਨੀਆਂ ਹੁੰਦਾ ਹੈ। ਅਜਿਹੇ ਹਰਨੀਆਂ ਦੇ ਹੋਣ ਦਾ ਭਰੂਣ ਵਿਚ ਪਤਾਲੂ ਦਾ ਉਪਰੋਂ ਪੇਟ ਵਿਚੋਂ ਹੇਠਾਂ ਪਤਾਲੂ ਥੈਲੀ ਵਿਚ ਆਉਣ ਨਾਲ ਸਿੱਧਾ ਸੰਬੰਧ ਹੁੰਦਾ ਹੈ। 60 ਪ੍ਰਤੀਸ਼ਤ ਕੇਸਾਂ ਵਿਚ ਇਹ ਹਰਨੀਆਂ ਸੱਜੇ ਪਾਸੇ ਹੁੰਦਾ ਹੈ ਕਿਉਂਕਿ ਖੱਬਾ ਪਤਾਲੂ ਪਹਿਲਾਂ ਹੇਠ ਆਉਣ ਕਾਰਨ ਰਸਤਾ ਛੇਤੀ ਬੰਦ ਹੋ ਚੁੱਕਿਆ ਹੁੰਦਾ ਹੈ। ਜਿਨ੍ਹਾਂ ਮਾਪਿਆਂ ਦੇ ਇੱਕ ਮੁੰਡੇ ਵਿਚ ਇਹ ਹਰਨੀਆਂ ਹੋਵੇ ਤਾਂ ਦੂਸਰੇ ਲੜਕੇ/ਲੜਕੀ ਵਿਚ ਆਮ ਬੱਚੇ ਨਾਲੋਂ 4 ਤੋਂ 5 ਗੁਣਾਂ ਵੱਧ ਹੋਣ ਦੀ ਸੰਭਾਵਨਾ ਹੁੰਦੀ ਹੈ। ਬੇਸ਼ੱਕ ਅਜਿਹਾ ਹਰਨੀਆਂ ਸਭ ਤੋਂ ਪਹਿਲਾਂ ਬੱਚੇ ਦੇ ਮਾਂ ਬਾਪ ਹੀ ਵੇਖਦੇ ਹਨ ਪਰ ਜਦ ਬੱਚਾ ਹਸਪਤਾਲ ਸਰਜਨ ਨੂੰ ਵਿਖਾਣ ਲਈ ਲਿਜਾਇਆ ਜਾਂਦਾ ਹੈ ਤਾਂ ਕਈ ਵਾਰ ਹਰਨੀਆਂ ਛੱਲੀ ਗਾਇਬ ਹੁੰਦੀ ਹੈ। ਕੁਝ ਸਰਜਨ ਮਾਪਿਆਂ ਦੇ ਬਿਆਨ ਉਪਰ ਅਪਰੇਸ਼ਨ ਕਰਨ ਲਈ ਕਹਿੰਦੇ ਹਨ ਪਰ ਜ਼ਿਆਦਾਤਰ ਸਰਜਨ ਜਦੋਂ ਤੱਕ ਆਪ ਛੱਲੀ ਨਾ ਦੇਖ ਲਵੇ ਉਹ ਅਪਰੇਸ਼ਨ ਲਈ ਭਰੋਸੇ ਨਾਲ ਸਲਾਹ ਨਹੀਂ ਦਿੰਦਾ। ਸਰਜਨ ਬੱਚੇ ਨੂੰ ਤਿੰਗਣ ਲਈ ਉਸ ਨੂੰ ਕੁਤ ਕੁਤਾੜੀਆਂ ਕਰਕੇ ਹਸਾਉਣ ਜਾਂ ਰੁਆਉਣ ਦੀ ਕੋਸ਼ਿਸ਼ ਕਰਦਾ ਹੈ। ਭੁਕਾਨਾ ਫੁਲਾਉਣ ਲਈ ਵੀ ਕਿਹਾ ਜਾ ਸਕਦਾ ਹੈ ਤਾਂ ਕਿ ਜ਼ੋਰ ਲਾਉਣ ਉਪਰੰਤ ਹਰਨੀਆਂ ਛੱਲੀ ਦੇਖੀ ਜਾ ਸਕੇ। ਅਗਰ ਫਿਰ ਵੀ ਸ਼ੱਕ ਰਹੇ ਤਾਂ ਅਲਟਰਾ-ਸਾਊਂਡ ਟੈਸਟ ਵਰਤਿਆ ਜਾਂਦਾ ਹੈ। ਪਤਾਲੂ ਵਿਚ ਜਨਮ ਤੋਂ ਬਾਅਦ ਪਾਣੀ ਭਰਨ ਨੂੰ ਹਾਈਡਰੋਸੀਲ ਕਿਹਾ ਜਾਂਦਾ ਹੈ। ਇਹ ਵੀ ਹਰਨੀਆਂ ਵਾਂਗ ਹੀ ਜਾਪਦੀ ਹੈ। ਜਿਹੜੀ ਹਾਈਡਰੋਸੀਲ ਦਾ ਪਾਣੀ ਅਰਾਮ ਨਾਲ ਪੇਟ ਵਿਚ ਚਲਿਆ ਜਾਵੇ ਤੇ ਬੱਚੇ ਦੇ ਉੱਠ ਖੜ੍ਹੇ ਹੋਣ ਅਤੇ ਚੱਲਣ ਫਿਰਨ ਨਾਲ ਫਿਰ ਭਰ ਜਾਵੇ ਉਸ ਨੂੰ ਹਰਨੀਆਂ ਵਾਂਗ ਹੀ ਅਪਰੇਸ਼ਨ ਦੀ ਲੋੜ ਪੈਂਦੀ ਹੈ। ਅਗਰ ਪਾਣੀ ਭਰਿਆ ਹੀ ਰਹੇ ਤਾਂ 2 ਸਾਲ ਦੀ ਉਮਰ ਤੱਕ ਇੰਤਜ਼ਾਰ ਕਰਨ ਦਾ ਕੋਈ ਹਰਜ਼ ਨਹੀਂ ਹੁੰਦਾ ਕਿਉਂਕਿ ਆਮ ਤੌਰ 'ਤੇ ਇਹ ਅਚਾਨਕ ਹੀ ਗਾਇਬ ਹੋ ਸਕਦੀ ਹੈ।

**ਅ) ਪੇਟ ਦੀ ਬਾਕੀ ਦੀ ਕੰਧ ਵਿਚਲੇ ਹਰਨੀਆਂ :**

1) **ਪੇਟ ਦੇ ਸਾਹਮਣੇ ਵਾਲਾ ਮੂਲ ਹਰਨੀਆਂ (ਪ੍ਰਾਇਮਰੀ ਵੈਂਟਰਲ ਹਰਨੀਆਂ)** :- ਅਜਿਹੇ ਹਰਨੀਆਂ ਤੋਂ ਭਾਵ ਹੈ ਕਿ ਇਹ ਕਿਸੇ ਅਪਰੇਸ਼ਨ ਜਾਂ ਚੋਟ, ਜ਼ਖਮ ਆਦਿ ਕਾਰਨ ਨਹੀ ਹੋਇਆ। ਇਸ ਵਿਚ ਛੋਟੇ ਬੱਚਿਆਂ ਦੀ ਧੁੰਨੀ ਫੁੱਲਣ ਵਾਲਾ ਹਰਨੀਆਂ ਵੀ ਸ਼ਾਮਿਲ ਹੈ ਜੋ ਕਿ ਆਮ ਤੌਰ 'ਤੇ 2 ਸਾਲ ਦੀ ਉਮਰ ਤੱਕ ਆਪਣੇ ਆਪ ਠੀਕ ਹੋ ਸਕਦਾ ਹੈ। ਵੱਧਦੀ ਉਮਰ, ਮੁਟਾਪਾ, ਜ਼ਿਆਦਾ ਜਣੇਪੇ, ਦਹਿਮੀ ਖਾਂਸੀ ਅਤੇ ਦਮਾ, ਕਬਜ਼, ਪਿਸ਼ਾਬ ਦੀ ਰੁਕਾਵਟ ਅਤੇ ਆਲਸੀ ਜੀਵਨ ਸ਼ੈਲੀ ਅਜਿਹੇ ਹਰਨੀਆਂ ਦੇ ਕਾਰਨ ਹੋ ਸਕਦੇ ਹਨ।

2) **ਚੀਰਾ ਦਾਗ (ਇਨਸੀਜ਼ਨਲ ਹਰਨੀਆਂ)** :- ਅਪਰੇਸ਼ਨ ਲਈ ਪੇਟ ਖੋਲ੍ਹਣ ਨੂੰ 'ਲੈਪਰੋਟਮੀ' ਕਿਹਾ ਜਾਂਦਾ ਹੈ। ਅਮਰੀਕਾ ਵਿਚ ਕੋਈ 20 ਲੱਖ ਲੈਪਰੋਟਮੀਆਂ ਸਾਲਾਨਾ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਵਿਚੋਂ 3 ਤੋਂ 29 ਪ੍ਰਤੀਸ਼ਤ ਕੇਸਾਂ ਵਿਚ 'ਚੀਰਾ-ਕਮਜ਼ੋਰੀ' ਹਰਨੀਆਂ ਬਣ ਜਾਂਦਾ ਹੈ। ਇਸ ਤਰ੍ਹਾ ਉੱਥੇ ਹਰ ਸਾਲ ਲਗਭਗ ਇੱਕ ਲੱਖ ਅਜਿਹੇ ਹਰਨੀਆਂ ਦੇ ਅਪਰੇਸ਼ਨ ਕਰਨੇ ਪੈਂਦੇ ਹਨ। ਅਜਿਹੇ ਹਰਨੀਆਂ ਦਾ ਅਪਰੇਸ਼ਨ ਇੱਕ ਮਹੱਤਵਪੂਰਣ ਸਮੱਸਿਆ ਹੈ। ਕਿਉਂਕਿ ਪਹਿਲੇ ਅਪਰੇਸ਼ਨ ਤੋਂ ਬਾਅਦ 5-63 ਪ੍ਰਤੀਸ਼ਤ ਕੇਸਾਂ ਵਿਚ ਇਹ ਫਿਰ ਹੋ ਸਕਦਾ ਹੈ।

**ਚੀਰਾ ਦਾਗ ਹਰਨੀਆਂ ਦੇ ਬਨਣ ਦੇ ਕਾਰਨ** :- ਇਸ ਦੇ ਮਰੀਜ਼ ਨਾਲ ਸੰਬੰਧਤ ਅਤੇ ਪਹਿਲੀ ਸਰਜਰੀ ਨਾਲ ਸੰਬੰਧਤ ਦੋਵੇਂ ਕਾਰਨ ਹੁੰਦੇ ਹਨ।

1) **ਬਹੁਤ ਸਾਰੇ ਮਰੀਜ਼ ਸੰਬੰਧਿਤ ਜ਼ਿੰਮੇਵਾਰ ਕਾਰਨ ਦੱਸੇ ਜਾਂਦੇ ਹਨ:** ਜਿਵੇਂ ਕਿ ਮੁਟਾਪਾ, ਸਿਗਰਟ ਨੋਸ਼ੀ, ਸਾਹ ਦੀਆਂ ਬੀਮਾਰੀਆਂ ਨਰ ਲਿੰਗ, ਕੁਪੋਸ਼ਨ, ਗੁਰਦਿਆਂ ਦੀਆਂ ਬੀਮਾਰੀਆਂ, ਕੈਂਸਰ ਰੋਗ, ਲੰਮੇ ਸਮੇਂ ਲਈ ਸਟੀਰਾਇਡ ਦਵਾਈਆਂ ਦੇ ਸੇਵਨ ਆਦਿ। ਪਰ ਕੋਈ ਵੀ ਇਕੱਲਾ ਕਾਰਨ ਇਸ ਲਈ ਇਕਸਾਰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ। ਅਗਰ ਪਹਿਲੇ ਅਪਰੇਸ਼ਨ ਦੇ ਜ਼ਖਮ ਵਿਚ ਜ਼ਰਾਸੀਮੀ ਲਾਗ (ਇਨਫੈਕਸ਼ਨ) ਹੋਈ ਹੋਵੇ ਤਾਂ ਅਜਿਹੇ 23 ਪ੍ਰਤੀਸ਼ਤ ਕੇਸਾਂ ਵਿੱਚ ਚੀਰਾ ਦਾਗ਼ ਹਰਨੀਆਂ ਬਣਨ ਦੀ ਸੰਭਾਵਨਾ ਹੋ ਜਾਂਦੀ ਹੈ। ਕਿਸੇ ਪਹਿਲਾਂ ਹੋਏ ਪੇਟ ਦੇ ਅਪਰੇਸ਼ਨ ਵਾਲੇ ਚੀਰੇ ਨੂੰ ਅਗਰ ਦੁਬਾਰਾ ਖੋਲ੍ਹ ਕੇ ਸਿਊਣਾ ਪਵੇ ਤਾਂ 'ਚੀਰਾ-ਦਾਗ' ਹਰਨੀਆਂ ਬਣਨ ਦੀ ਸੰਭਾਵਨਾ ਬਹੁਤ ਹੋ ਜਾਂਦੀ ਹੈ। ਜਿੰਨਾਂ ਮਰੀਜ਼ਾਂ ਉਪਰ ਪੇਟ ਵਿਚਲੀ ਖ਼ੂਨ ਦੀ ਵੱਡੀ ਨਾੜੀ ਏਔਰਟਾ ਦੇ ਫੁੱਲਣ ਕਾਰਨ ਬਣੇ ਭੁਕਾਨੇ (ਐਨਿਊਰਿਜਮ) ਲਈ ਅਪਰੇਸ਼ਨ ਕਰਨਾ ਪਵੇ ਉਹਨਾਂ ਵਿਚੋਂ 28 ਪ੍ਰਤੀਸ਼ਤ ਵਿਚ ਚੀਰਾ ਦਾਗ਼ ਹਰਨੀਆਂ ਬਣ ਜਾਂਦਾ ਹੈ। ਇਸ ਦਾ ਸੰਭਵ ਕਾਰਨ ਮਰੀਜ਼ ਦੇ ਮਾੜੀ



ਕਿਸਮ ਦੇ ਮਾਸ ਤੰਤੂ (ਕੌਲੇਜਨ) ਵੀ ਹੋ ਸਕਦੇ ਹਨ।

2) **ਸਰਜਨ ਅਤੇ ਅਪਰੇਸ਼ਨ ਸੰਬੰਧਿਤ ਕਾਰਨ**:- ਸਰਜਨ ਨਾਲ ਸੰਬੰਧਿਤ ਤਕਨੀਕੀ ਕਾਰਨ ਵੀ ਕਾਫ਼ੀ ਕੇਸਾਂ ਵਿਚ 'ਚੀਰਾ-ਦਾਗ' ਹਰਨੀਆਂ ਲਈ ਜ਼ਿੰਮੇਦਾਰ ਹੁੰਦੇ ਹਨ। ਪੇਟ ਦੇ ਚੀਰੇ ਨੂੰ ਕਾਫ਼ੀ ਕੱਸ ਕੇ ਸਿਊਣ ਕਾਰਨ ਹਰਨੀਆਂ ਬਣ ਸਕਦਾ ਹੈ। ਟਾਂਕਿਆਂ ਵਿਚ ਜ਼ਿਆਦਾ ਘੁੱਟਣ ਕਾਰਨ ਮਾਸ ਵਿਚ ਖ਼ੂਨ ਦਾ ਵਹਾਅ ਘੱਟਦਾ ਹੈ ਜਿਸ ਕਾਰਨ ਸੈੱਲ ਅਤੇ ਉਤਕ (ਟਿਸ਼ੂ) ਕਮਜ਼ੋਰ ਹੋ ਜਾਂਦੇ ਹਨ ਅਤੇ ਹਰਨੀਆਂ ਬਣ ਜਾਂਦਾ ਹੈ। ਪੇਟ ਦੇ ਬਿਲਕੁਲ ਵਿਚਕਾਰ ਮੱਧ ਰੇਖਾ ਉਪਰ ਦਿੱਤੇ ਚੀਰੇ ਬਾਅਦ 10.5 ਪ੍ਰਤੀਸ਼ਤ, ਆਰਪਾਰ ਚੀਰੇ ਪਿਛੋਂ 7.5 ਪ੍ਰਤੀਸ਼ਤ ਅਤੇ ਮੱਧ ਰੇਖਾ ਨਾਲ ਦੇ ਚੀਰੇ ਪਿਛੋਂ 2.5 ਪ੍ਰਤੀਸ਼ਤ ਕੇਸਾਂ ਵਿਚ ਚੀਰਾ ਦਾਗ ਹਰਨੀਆਂ ਬਣਦਾ ਹੈ। ਆਮ ਤੌਰ 'ਤੇ ਮਰੀਜ਼ ਸੰਬੰਧਿਤ ਕਾਰਨਾਂ ਵਾਲਾ ਹਰਨੀਆਂ ਦੇਰ ਨਾਲ ਅਤੇ ਸਰਜਰੀ ਸੰਬੰਧਤ ਤਕਨੀਕੀ ਕਾਰਨਾਂ ਵਾਲਾ ਹਰਨੀਆਂ ਜਲਦੀ ਹੁੰਦਾ ਹੈ। ਪੇਟ ਦੀ ਚੀਰ ਫਾੜ ਵਾਲੇ ਅਪਰੇਸ਼ਨ (ਲੈਪਰੋਟਮੀ) ਬਾਅਦ ਬੰਦ ਕੀਤੇ ਚੀਰੇ ਦਾ ਜ਼ਖਮ 11 ਪ੍ਰਤੀਸ਼ਤ ਕੇਸਾਂ ਵਿਚ ਠੀਕ ਨਹੀਂ ਜੁੜਦਾ ਅਤੇ ਇਹਨਾਂ ਵਿਚੋਂ 94 ਪ੍ਰਤੀਸ਼ਤ ਆਖਰ 'ਚੀਰਾ ਕਮਜ਼ੋਰੀ ਹਰਨੀਆਂ ਵਿਚ ਤਬਦੀਲ ਹੋ ਜਾਂਦੇ ਹਨ। ਅਜਿਹੇ ਕੇਸਾਂ ਵਿਚੋਂ ਉਤੋਂ ਉਤੋਂ ਚਮੜੀ ਵਾਲਾ ਚੀਰਾ ਤਾਂ ਜੁੜ ਜਾਂਦਾ ਹੈ ਪਰ ਅੰਦਰਲੀਆਂ ਪਰਤਾਂ ਖੁੱਲ੍ਹ ਜਾਂਦੀਆਂ ਹਨ।

**ਲੱਛਣ**:-

**ੳ) 1) ਕੁੱਲਾ ਹਰਨੀਆਂ** :- ਕੁੱਲਾ ਹਰਨੀਆਂ ਸਿੱਧਾ ਜਾਂ ਟੇਢਾ ਹੋਣ ਉਪਰ ਆਮ ਤੌਰ 'ਤੇ ਮਰੀਜ਼ ਨੂੰ ਇਸ ਨਾਲ ਫੁੱਲਣ ਜਾਂ ਕਿਤੇ ਕਿਤੇ ਉਭਰਨ ਵਾਲੀ ਅਤੇ ਗਾਇਬ ਹੋਣ ਵਾਲੀ ਛੱਲੀ ਬਾਰੇ ਪਤਾ ਹੁਦਾ ਹੈ। 60 ਪ੍ਰਤੀਸ਼ਤ ਕੇਸਾਂ ਵਿਚ ਟੇਢਾ ਕੁੱਲਾ ਹਰਨੀਆਂ ਸੱਜੇ ਪਾਸੇ ਹੁੰਦਾ ਹੈ। ਟੇਢਾ ਕੁੱਲਾ ਹਰਨੀਆਂ ਸਮੁੱਚੇ ਤੌਰ 'ਤੇ 1 ਤੋਂ 2 ਪ੍ਰਤੀਸ਼ਤ ਵਸੋਂ ਵਿਚ ਹੋ ਸਕਦਾ ਹੈ।

ਆਮ ਤੌਰ 'ਤੇ ਮਰੀਜ਼ ਕਾਫ਼ੀ ਸਮੇਂ ਤੱਕ ਹਰਨੀਆਂ ਪਾਲਦਾ ਰਹਿੰਦਾ ਹੈ ਅਤੇ ਜਦ ਇਹ ਕਾਫ਼ੀ ਵੱਡਾ ਹੋ ਜਾਂਦਾ ਹੈ, ਜਾਂ ਅੰਦਰ ਨਹੀਂ ਖਿਸਕਦਾ ਜਾਂ ਦਰਦ ਕਰਨ ਲੱਗਦਾ ਹੈ, ਤਦ ਹੀ ਮਰੀਜ਼ ਸਰਜਨ ਦੀ ਸਲਾਹ ਲੈਂਦਾ ਹੈ। ਵਡੇਰੀ ਉਮਰ ਦੇ ਮਰੀਜ਼ ਕਿਤੇ ਕਿਤੇ ਆਪਣੇ ਵਾਂਗ ਵੱਡੇ ਸਾਈਜ਼ ਦੇ ਹਰਨੀਆਂ ਲੈ ਕੇ ਆਉਂਦੇ ਹਨ। ਅਗਰ ਹਰਨੀਆਂ ਥੈਲੀ ਵਿਚ ਅੰਤੜੀ ਖਿਸਕਦੀ ਹੋਵੇ ਤਾਂ ਇਸ ਦੇ ਫਸਣ ਨਾਲ ਬੰਨ੍ਹ ਪੈਣ ਕਾਰਨ ਪੇਅ ਆਫਰ ਜਾਂਦਾ ਹੈ, ਉਲਟੀਆਂ ਲੱਗਦੀਆਂ ਹਨ ਅਤੇ ਹਵਾ ਸਰਨੀ ਬੰਦ ਹੋ ਜਾਂਦੀ ਹੈ। ਅਗਰ ਇਸ ਉਲਝਣ ਦਾ ਛੇਤੀ ਇਲਾਜ਼ ਨਾ ਸ਼ੁਰੂ ਕੀਤਾ ਜਾਵੇ ਤਾਂ ਆਂਦਰ ਗਲਣ ਕਾਰਨ ਫੱਟ ਸਕਦੀ ਹੈ ਅਤੇ ਅਜਿਹੀ ਗੰਭੀਰ ਹਾਲਤ ਜਾਨ ਲੇਵਾ ਹੋ ਸਕਦੀ ਹੈ। ਇਸ ਦੇ ਮੁਕਾਬਲੇ ਸਿੱਧਾ ਹਰਨੀਆਂ, ਆਮ ਤੌਰ 'ਤੇ 50 ਸਾਲ ਜਾਂ ਵਡੇਰੀ ਉਮਰੇ ਹੁੰਦਾ ਹੈ ਅਤੇ ਕਾਫ਼ੀ ਕੇਸਾਂ ਵਿਚ ਦੋਨਾਂ ਕੁੱਲਿਆਂ ਵਿਚ ਛੱਲੀਆਂ ਬਣਦੀਆਂ ਹਨ ਜੋ ਲੇਟਣ ਸਮੇਂ ਅੰਦਰ ਖਿਸਕਦੀਆਂ ਹਨ। ਮਰੀਜ਼ ਨੂੰ ਇਸ ਤੋਂ ਇਲਾਵਾ ਵੱਧ, ਘੱਟ ਹੀ ਕੋਈ ਹੋਰ ਤਕਲੀਫ਼ ਹੁੰਦੀ ਹੈ। ਇਹ ਮਰੀਜ਼ਾਂ ਵਿਚ ਖਾਂਸੀ, ਗਦੂਦ ਕਾਰਨ ਪਿਸ਼ਾਬ ਕਰਨ ਲਈ ਤਿੰਗਣਾ, ਕਬਜ਼ ਕਾਰਨ ਤਿੰਗਣਾ ਜਾਂ ਕਈ ਵਰਿਆਂ ਤੋਂ ਭਾਰੀ ਬੋਝ ਚੁੱਕਣਾ ਆਦਿ ਦਾ ਪਿਛੋਕੜ ਹੁੰਦਾ ਹੈ।

**ਫੈਮੋਰਲ ਹਰਨੀਆਂ** :- ਡਾਕਟਰ ਵੱਲੋਂ ਇਹ ਹਰਨੀਆਂ ਲੱਭਣ ਵਿਚ ਦਿੱਕਤ ਆ ਸਕਦੀ ਹੈ। ਇਸ ਖੇਤਰ ਵਿਚ ਲਿੰਫ ਗਿਲਟੀਆਂ ਅਤੇ ਚਰਬੀ ਰਸੌਲੀ (ਲਾਈਪੋਮਾ) ਬਿਲਕੁਲ ਇਸ ਹਰਨੀਆਂ ਦੀ ਨਕਲ ਕਰਦੇ ਹਨ। ਇਹ ਹਰਨੀਆਂ ਵੱਡਾ ਹੋ ਕੇ ਉਪਰ ਨੂੰ ਮੋੜ ਖਾ ਕੇ ਬਿਲਕੁਲ ਇਨਗੁਆਈਕਲ ਹਰਨੀਏ ਵਾਂਗ ਜਾਪਦਾ ਹੈ। ਇਸ ਹਰਨੀਏ ਦਾ ਸਭ ਤੋਂ ਵੱਡਾ ਖ਼ਤਰਾ ਇਸ ਦੇ ਸੰਘੋਟ ਹੋਣ ਦੀ ਬਹੁਤ ਜ਼ਿਆਦਾ ਸੰਭਾਵਨਾ ਹੋਣਾ ਹੁੰਦਾ ਹੈ। ਹਰਨੀਆਂ ਮੋਰੀ ਤੰਗ ਹੋਣ ਕਾਰਨ ਹਰਨੀਆਂ ਵਿਚਲੀ ਆਂਦਰ ਘੁੱਟੀ ਜਾਂਦੀ ਹੈ ਅਤੇ ਬੰਨ੍ਹ ਪੈਣ ਉਪਰੰਤ ਆਂਦਰ ਗਲਣ ਅਤੇ ਫੁੱਲਣ ਕਾਰਨ ਵੱਡੀ ਬਿਪਤਾ ਅਤੇ ਮੌਤ ਦਾ ਕਾਰਨ ਵੀ ਬਣਨ ਦੀ ਸੰਭਾਵਨਾ ਹੁੰਦੀ ਹੈ।

**ਅ) ਪੇਟ ਕੰਧ ਹਰਨੀਆਂ** :-

**ਮੂਲ ਹਰਨੀਆਂ** :-

1) **ਬਚਪਨ ਧੁੰਨੀ ਹਰਨੀਆਂ** : ਜਨਮ ਤੋਂ ਕੁਝ ਮਹੀਨੇ ਬਾਅਦ ਮਾਪਿਆਂ ਵੱਲੋਂ ਧੁੰਨੀ ਦੇ ਫੁੱਲਣ ਦੀ ਹਾਲਤ ਵਿਚ ਵੇਖਿਆ ਜਾ ਸਕਦਾ ਹੈ। ਜਿੱਥੋਂ ਨਾੜੂ ਕੱਟਿਆ ਜਾਂਦਾ ਹੈ ਉਹ ਮੋਰੀ ਵੱਡੀ ਰਹਿਣ ਕਾਰਨ ਜਾਂ ਮਾਸ ਦੀ ਕਮਜ਼ੋਰੀ ਕਾਰਨ ਅਜਿਹਾ ਹਰਨੀਆਂ ਛੋਟੇ ਬੱਚਿਆਂ ਵਿਚ ਵੇਖਣ ਨੂੰ ਮਿਲਦਾ ਹੈ। ਜ਼ਿਆਦਾਤਰ ਬੱਚਿਆਂ ਵਿਚ ਇਹ ਮੋਰੀ ਸਮੇਂ ਨਾਲ ਛੋਟੀ ਹੁੰਦਿਆਂ ਆਖ਼ਰਕਰ ਬੰਦ ਹੋ ਜਾਂਦੀ ਹੈ। 1 ਸੈਂਟੀਮੀਟਰ ਤੋਂ ਛੋਟੀ ਮੋਰੀ 95 ਪ੍ਰਤੀਸ਼ਤ ਬੱਚਿਆਂ ਵਿਚ 5 ਸਾਲ ਦੀ ਉਮਰ ਤੱਕ ਸਹਿਜ ਸੁਭਾਵਿਕ ਬੰਦ ਹੋ ਜਾਂਦੀ ਹੈ। ਪਰ 1.5 ਸੈਂਟੀਮੀਟਰ ਤੋਂ ਵੱਡੀ ਮੋਰੀ ਬਹੁਤ ਘੱਟ ਬੰਦ ਹੁੰਦੀ ਹੈ। ਧੁੰਨੀ ਫੁੱਲਣ ਵਾਲਾ ਹਰਨੀਆਂ ਬਾਲਗ ਅਵਸਥਾ ਵਿਚ ਵੀ ਹੋ ਸਕਦਾ ਹੈ। ਇਹ ਕਿਤੇ ਕਿਤੇ ਬਚਪਨੀ ਧੁੰਨੀ ਹਰਨੀਆਂ ਬਣੇ ਰਹਿਣ ਕਾਰਣ ਹੁੰਦਾ ਹੈ ਪਰ ਆਮ ਤੌਰ 'ਤੇ 90 ਪ੍ਰਤੀਸ਼ਤ ਕੇਸਾਂ ਵਿਚ ਧੁੰਨੀ ਦੇ ਦਾਗ਼ ਵਿਚਲੇ ਮਾਸ ਦੀ ਕਮਜ਼ੋਰੀ ਕਾਰਨ, ਮੁਟਾਪਾ, ਬਾਰ ਬਾਰ ਗਰਭ ਹੋਣਾ, ਪੇਟ ਵਿਚ ਜਿਗਰੀ ਬਿਮਾਰੀ ਕਾਰਨ ਪਾਣੀ ਭਰਨਾ ਜਾਂ ਪੇਟ ਵਿਚ ਬਹੁਤ ਵੱਡੀ ਰਸੌਲੀ ਵਾਲੇ ਦਬਾਅ ਕਾਰਨ ਹੁੰਦਾ ਹੈ। ਬਚਪਨੀ ਧੁੰਨੀ ਹਰਨੀਆਂ ਕੋਈ 10 ਪ੍ਰਤੀਸ਼ਤ

ਨਵ ਜੰਮੇ ਬੱਚਿਆਂ ਵਿਚ ਹੁੰਦਾ। ਡੇਢ ਕਿਲੋ ਤੋਂ ਘੱਟ ਭਾਰ ਦੇ ਅਗੇਤੇ ਜਨਮੇ ਬੱਚੇ ਵਿਚੋਂ 75 ਪ੍ਰਤੀਸ਼ਤ ਨੂੰ ਇਹ ਹਰਨੀਆਂ ਹੋ ਸਕਦਾ ਹੈ। ਆਮ ਤੌਰ 'ਤੇ ਅਜਿਹੇ ਹਰਨੀਆਂ ਦੀ ਤਕਲੀਫ਼ ਕੋਈ ਨਹੀਂ ਹੁੰਦੀ।

**2) ਵੱਡੀ ਉਮਰ ਵਿਚ (ਬਾਲਗ ਅਵਸਥਾ):** ਧੁੰਨੀ ਹਰਨੀਆਂ 40 ਤੋਂ 60 ਸਾਲ ਦੀ ਉਮਰ ਦੇ ਸਰੀਰਾਂ ਵਿਚ ਹੁੰਦਾ ਹੈ। ਇਹ ਮਰਦਾਂ ਨਾਲੋਂ ਔਰਤਾਂ ਵਿਚ ਜ਼ਿਆਦਾ ਹੁੰਦਾ ਹੈ। ਆਮ ਸ਼ਿਕਾਇਤ ਧੁੰਨੀ ਦਾ ਫੁੱਲਣਾ ਜਾਂ ਥੋੜੀ ਮੋਟੀ ਤਕਲੀਫ਼ ਹੋ ਸਕਦੀ ਹੈ। 5 ਪ੍ਰਤੀਸ਼ਤ ਕੇਸਾਂ ਵਿਚ ਹਰਨੀਆਂ ਵਿਚ ਆਂਦਰ ਫੱਸਕੇ ਦਿੱਕਤ ਪੇਸ਼ ਆ ਸਕਦੀ ਹੈ। 1.5 ਸੈਂਟੀਮੀਟਰ ਤੋਂ ਛੋਟੀ ਮੋਰੀ ਵਾਲਾ ਫਸਣ ਦੇ ਜ਼ਿਆਦਾ ਮੌਕੇ ਹੁੰਦੇ ਹਨ। ਪੇਟ ਵਿਚ ਪਾਣੀ ਭਰਨ ਕਾਰਨ ਹੋਏ ਹਰਨੀਆਂ ਵਿਚ ਹਰਨੀਆਂ ਉਪਰਲੀ ਚਮੜੀ ਉਪਰ ਖਿੱਚ ਪੈਦ ਕਾਰਨ ਇਹ ਕਮਜ਼ੋਰ ਹੋ ਫੱਟ ਸਕਦੀ ਹੈ ਅਤੇ ਜ਼ਖਮ ਵਿਚੋਂ ਪਾਣੀ ਵਹਿਣਾ ਸ਼ੁਰੂ ਹੋ ਕੇ ਪੇਟ ਅੰਦਰ ਜ਼ਰਾਸੀਮੀ ਸੋਜ਼ਸ਼ ਸ਼ੁਰੂ ਹੋ ਸਕਦੀ ਹੈ।

**3) ਕਲੇਜੇ ਵਿਚਲਾ ਹਰਨੀਆਂ (ਐਪੀਗੈਸਟਰਿਕ ਹਰਨੀਆਂ) :-** ਇਹ ਪੇਟ ਦੇ ਮੱਧ ਵਿਚ ਧੁੰਨੀ ਤੋਂ ਛਾਤੀ ਦੀ ਮੱਧ ਹੱਡੀ ਖ਼ਤਮ ਹੋਣ ਦੀ ਜਗ੍ਹਾ ਵਿਚ ਕਿਤੇ ਵੀ ਹੋ ਸਕਦਾ ਹੈ। ਪੇਟ ਦੀ ਕੰਧ ਵਿਚ ਦੋ ਲੰਬੇ ਪੱਠੇ ਹੁੰਦੇ ਹਨ ਜਿਨ੍ਹਾਂ ਦੇ ਮੱਧ ਵਿਚ ਥੋੜ੍ਹੀ ਵਿੱਥ ਹੁੰਦੀ ਹੈ ਜਿੱਥੇ ਸਿਰਫ਼ ਇੱਕ ਮੋਟੀ ਝਿੱਲੀ ਹੁੰਦੀ ਹੈ। ਜਿਸ ਝਿੱਲੀ ਨੂੰ ਲਿਨੀਆਂ ਅਲਬਾ ਕਿਹਾ ਜਾਂਦਾ ਹੈ। ਇਸ ਵਿਚ ਖ਼ੂਨ ਦੀਆਂ ਨਾੜੀਆਂ ਅਤੇ ਨਸਾਂ ਦੇ ਆਣ ਜਾਣ ਦੀਆਂ ਮੋਰੀਆਂ ਰਾਹੀਂ ਜਾਂ ਝਿੱਲੀ ਵਿਚ ਕਮਜ਼ੋਰੀ ਆਉਣ ਕਾਰਨ ਅੰਦਰੂਨੀ ਚਰਬੀ ਅਤੇ ਫਿਰ ਅੰਦਰਲੀ ਪੇਟ ਝਿੱਲੀ ਅਤੇ ਆਂਦਰ ਆਦਿ ਬਾਹਰ ਆਉਣ ਲੱਗਦੀ ਹੈ। ਇਹ ਹਰਨੀਆਂ 20 ਪ੍ਰਤੀਸ਼ਤ ਕੇਸਾਂ ਵਿਚ ਇੱਕ ਤੋਂ ਜ਼ਿਆਦਾ ਜਗ੍ਹਾ ਗਿਲਟੀਆਂ ਪੈਦਾ ਕਰਦਾ ਹੈ ਅਤੇ 80 ਪ੍ਰਤੀਸ਼ਤ ਕੇਸਾਂ ਵਿਚ ਪੇਟ ਦੀ ਮੱਧ ਰੇਖਾ ਤੋਂ ਥੋੜ੍ਹਾ ਸੱਜੇ ਖੱਬੇ ਪਾਸੇ ਹੁੰਦਾ ਹੈ। ਅਜਿਹਾ ਹਰਨੀਆਂ ਮਰਦਾਂ ਵਿਚ ਔਰਤਾਂ ਨਾਲੋਂ ਤਿੰਨ ਗੁਣਾ ਜ਼ਿਆਦਾ ਹੁੰਦਾ ਹੈ। ਆਮ ਤੌਰ 'ਤੇ ਇਹ 21 ਸਾਲ ਤੋਂ 50 ਸਾਲ ਦੀ ਉਮਰ ਵਿਚ ਹੁੰਦਾ ਹੈ ਜਦੋਂ ਜ਼ਿਆਦਾ ਭੱਜ ਨੱਠ ਅਤੇ ਜ਼ੋਰ ਦਾ ਕੰਮ ਇਸ ਕਾਰਨ ਬਣਦੇ ਹਨ। ਇਹ ਹਰਨੀਆਂ ਛੋਟੀ ਤੋਂ ਵੱਡੀ ਗਿਲਟੀ ਦਾ ਰੂਪ ਧਾਰਨ ਕਰ ਲੈਂਦਾ ਹੈ। ਕਿਤੇ ਕਿਤੇ ਇਹ ਗਿਲਟੀ ਹੱਥ ਨਾਲ ਦਬਾਇਆਂ ਬੈਠ ਜਾਂਦੀ ਹੈ ਜਾਂ ਕਾਇਮ ਰਹਿੰਦੀ ਹੈ। ਛੋਟੀ ਗਿਲਟੀ ਵਿਚ ਦਰਦ ਹੋ ਸਕਦਾ ਹੈ। ਮੋਟੇ ਸਰੀਰ ਵਿਚ ਅਜਿਹਾ ਹਰਨੀਆਂ ਹੱਥ ਨਾਲ ਟੋਹਣਾ ਮੁਸ਼ਕਿਲ ਹੋ ਸਕਦਾ ਹੈ ਅਲਟਰਾ-ਸਾਊਂਡ ਜਾਂ ਸੀ.ਟੀ. ਸਕੈਨ ਹਰਨੀਆਂ ਲੱਭਣ ਵਿਚ ਸਹਾਈ ਹੁੰਦੇ ਹਨ।

**ੲ) ਚੀਰਾ ਦਾਗ ਹਰਨੀਆਂ :-** ਇਹ ਮਰੀਜ਼ ਦੇ ਮੁਆਇਨੇ ਸਮੇਂ ਵੇਖਣ ਸਾਰ ਪਤਾ ਲੱਗ ਜਾਂਦਾ ਹੈ ਕਿ ਇਹ 'ਚੀਰਾ ਦਾਗ' ਹਰਨੀਆਂ ਹੈ। ਅਪਰੇਸ਼ਨ ਜਾਂ ਪੁਰਾਣੇ ਜ਼ਖ਼ਮ ਦੇ ਦਾਗ ਵਿਚ ਹੌਲੀ ਵੱਧ ਰਹੀ ਛੱਲੀ ਬਾਰੇ ਮਰੀਜ਼ ਦੱਸਦਾ ਹੈ। ਵੱਡੇ ਚੀਰੇ ਇੱਕ ਤੋਂ ਜ਼ਿਆਦਾ ਛੋਟੀਆਂ ਵੱਡੀਆਂ ਛੱਲੀਆਂ ਹੋ ਸਕਦੀਆਂ ਹਨ। ਇਹ ਛੱਲੀ ਦੱਬਣ ਨਾਲ ਅੰਦਰ ਜਾ ਸਕਦੀ ਹੈ ਪਰ ਆਮ ਤੌਰ ਤੇ ਇਹ ਕਾਫੀ ਵੱਡੀ ਅਤੇ ਸਥਾਈ ਹੁੰਦੀ ਹੈ, (ਚਿੱਤਰ-1)। ਮਰੀਜ਼ ਛੱਲੀ ਵਿਚ ਦਰਦ ਮਹਿਸੂਸ ਕਰ ਸਕਦਾ ਹੈ। ਕਈ ਵਾਰ ਪੇਟ ਦਾ ਆਫਰਨਾ, ਉਲਟੀਆਂ ਅਤੇ ਹਵਾ ਸਰਨੀ ਬੰਦ ਹੋਣ ਦੀ ਸ਼ਿਕਾਇਤ ਵੀ ਪੈਦਾ ਹੋ ਸਕਦੀ ਹੈ। ਸਮੇਂ ਨਾਲ ਛੱਲੀ ਵਧਦੀ ਜਾਂਦੀ ਹੈ ਅਤੇ ਇਸ ਨਾਲ ਮਰੀਜ਼ ਨੂੰ ਸਾਹ ਲੈਣ ਵਿਚ ਦਿੱਕਤ ਹੋ ਸਕਦੀ ਹੈ ਅਤੇ ਹਰਨੀਆਂ ਦੀ ਅੱਗੇ ਨੂੰ ਖਿੱਚ ਅਤੇ ਭਾਰ ਕਾਰਨ ਕਮਰ ਵਿਚ ਦਰਦ ਹੋ ਸਕਦੀ ਹੈ। ਬਹੁਤ ਵੱਡੇ ਹਰਨੀਆਂ ਟੱਟੀ, ਪਿਸ਼ਾਬ ਅਤੇ ਖਾਂਸੀ ਕਰਨ ਵਿਚ ਵੀ ਦਿੱਕਤ ਕਰ ਸਕਦੇ ਹਨ। ਹਰਨੀਆਂ ਉਪਰਲੀ ਚਮੜੀ ਤਣੀ ਰਹਿਣ ਕਾਰਨ ਪਤਲੀ ਹੋ ਕੇ ਤਿੜਕ ਸਕਦੀ ਹੈ।

**ਹਰਨੀਆਂ ਦਾ ਅਪਰੇਸ਼ਨ ਰਾਹੀਂ ਇਲਾਜ :-** ਬੱਚਿਆਂ ਦੀ ਧੁੰਨੀ ਵਿਚ ਹਰਨੀਆਂ ਅਤੇ ਵੱਡੀ ਉਮਰ ਦੇ ਸਰੀਰਾਂ ਵਿਚ ਕੁੱਲੇ ਵਿਚ ਸਿੱਧੇ ਹਰਨੀਆਂ ਨੂੰ ਛੱਡ ਕੇ ਲਗਭਗ ਬਾਕੀ ਸਭ ਕਿਸਮ ਦੇ ਬਾਹਰੀ ਹਰਨੀਆਂ ਦਾ ਇਲਾਜ ਸਿਰਫ਼ ਅਤੇ ਸਿਰਫ ਸਰਜੀਕਲ ਅਪਰੇਸ਼ਨ ਰਾਹੀਂ ਹੀ ਹੋ ਸਕਦਾ ਹੈ। ਪੇਟੀਆਂ, ਲੰਗੋਟ ਕਿਸੇ ਕਿਸਮ ਦੀ ਦੁਆਈ ਜਾਂ ਹੋਰ ਕਰਾਮਾਤੀ ਵਿਧੀਆਂ ਰਾਹੀਂ ਹਰਨੀਆਂ ਠੀਕ ਨਹੀਂ ਹੋ ਸਕਦਾ। ਕਿਉਂਕਿ ਇਹ ਹਰਨੀਆਂ ਪੇਟ ਦੀ ਕੰਧ ਵਿਚ ਦੋਸ਼ ਅਤੇ ਕਮਜ਼ੋਰੀ ਕਾਰਨ ਬਣੀ ਮੋਰੀ ਜਾਂ ਸੁਰੰਗ ਕਾਰਨ ਹੁੰਦੇ ਹਨ, ਜਿਸਨੂੰ ਸਿਰਫ਼ ਅਪਰੇਸ਼ਨ ਰਾਹੀਂ ਹੀ ਬੰਦ ਕੀਤਾ ਜਾ ਸਕਦਾ ਹੈ।

**1) ਕੁੱਲੇ ਦੇ ਹਰਨੀਆਂ ਦਾ ਸਰਜੀਕਲ ਇਲਾਜ :-** ਬੇਸ਼ਕ 18ਵੀਂ ਸਦੀ ਦੇ ਅੱਧ ਤੱਕ ਦੁਨੀਆਂ ਦੇ ਕਈ ਦੇਸ਼ਾਂ ਵਿਚ ਕੁੱਲੇ ਦਾ ਹਰਨੀਆਂ ਅਪਰੇਸ਼ਨ ਸ਼ੁਰੂ ਹੋ ਚੁੱਕੇ ਸਨ। ਪਰ ਸਮਕਾਲੀਨ ਹਰਨੀਆਂ ਸਰਜਰੀ 1887 ਵਿਚ ਬੈਸਿਨੀ ਰਾਹੀ ਕੱਢੇ ਗਏ ਅਪਰੇਸ਼ਨ ਨਾਲ ਸ਼ੁਰੂ ਹੋਈ। ਬੇਸ਼ਕ ਕੁੱਲ ਹਰਨੀਆਂ ਵੇਖਣ ਸੁਣਨ ਨੂੰ ਸਧਾਰਨ ਬੀਮਾਰੀ ਲੱਗਦੀ ਹੈ ਪਰ ਇਸ ਦੇ ਇਲਾਜ ਲਈ ਅੱਜ ਤੱਕ 100 ਤੋਂ ਵੀ ਵਧੀਕ ਅਪਰੇਸ਼ਨ ਵਰਤੇ ਜਾ ਚੁੱਕੇ ਹਨ ਪਰ ਅਜੇ ਤੱਕ ਕੋਈ ਇੱਕ ਅਪਰੇਸ਼ਨ (ਆਖਰੀ-ਇਲਾਜ) ਨਹੀਂ ਕਿਹਾ ਜਾ ਸਕਦਾ। ਇਕੱਲੇ ਅਮਰੀਕਾ ਵਿਚ 2003 ਵਿਚ 8 ਲੱਖ ਕੁੱਲੇ ਦੇ ਅਪਰੇਸ਼ਨ ਕੀਤੇ ਗਏ। 1986 ਤੱਕ ਇਸ ਹਰਨੀਆਂ ਲਈ ਕਈ ਕਿਸਮ ਦੇ ਅਪਰੇਸ਼ਨ ਕੀਤੇ ਜਾਂਦੇ ਸਨ। ਹਰ ਅਪਰੇਸ਼ਨ ਵਿਚ ਨਾ ਜਜ਼ਬ ਹੋਣ ਵਾਲੇ ਟਾਂਕਿਆਂ ਰਾਹੀਂ ਜਾਂ ਸਰੀਰ ਦੇ ਹੀ ਮਾਸ ਤੰਤੂਆਂ ਰਾਹੀਂ ਹਰਨੀਆਂ ਦੀ ਮੋਰੀ ਬੰਦੀ ਕੀਤੀ ਜਾਂਦੀ ਸੀ ਪਰ ਕਾਫ਼ੀ ਮਰੀਜ਼ਾਂ ਵਿਚ ਹਰਨੀਆਂ ਫਿਰ ਤੋਂ ਹੋ ਜਾਂਦਾ ਸੀ।

1986 ਤੋਂ ਇਹ ਹਰਨੀਆਂ ਪਰੋਲੀਨ ਜਾਂ ਨਾਈਲੋਨ ਜਾਂ ਟੈਰਾਲੀਨ ਦੀ ਬਰੀਕ ਜ਼ਾਲੀ ਮੋਰੀ ਉਪਰ ਸਿਉਂ ਕੇ ਠੀਕ ਕੀਤਾ ਜਾਂਦਾ ਹੈ (ਚਿੱਤਰ-2)। ਜ਼ਾਲੀ ਵਾਲੇ ਅਪਰੇਸ਼ਨ ਬਾਅਦ ਦੁਬਾਰਾ ਹਰਨੀਆਂ 1 ਪ੍ਰਤੀਸ਼ਤ ਤੋਂ ਵੀ ਘੱਟ ਕੇਸਾਂ ਵਿਚ ਹੋਣ ਦੀ ਸੰਭਾਵਨਾ ਰਹਿ ਜਾਂਦੀ ਹੈ। 1982 ਤੋਂ ਕੁੱਲਾ ਹਰਨੀਆਂ ਦੇ ਅਪਰੇਸ਼ਨ ਦੂਰਬੀਨ (ਲੈਪਰੋਸਕੋਪੀ) ਰਾਹੀਂ ਸ਼ੁਰੂ ਹੋਏ ਅਤੇ 1990 ਤੋਂ ਬਾਅਦ ਇਹ ਤਰੀਕਾ ਵੀ ਕਾਫ਼ੀ ਵਿਕਸਤਿ ਹੋ ਗਿਆ। ਲੈਪਰੋਸਕੋਪੀ ਰਾਹੀਂ ਹਰਨੀਆਂ ਅਪਰੇਸ਼ਨ ਸਧਾਰਣ ਅਪਰੇਸ਼ਨ ਨਾਲੋਂ ਮੁਸ਼ਕਿਲ ਹੁੰਦਾ ਹੈ। ਟਾਈਮ ਅਤੇ ਖਰਚਾ ਜ਼ਿਆਦਾ ਹੁੰਦਾ ਹੈ। ਬਹੁਤ ਹੀ ਮਾਹਿਰ ਅਤੇ ਤਜ਼ਰਬੇਕਾਰ ਸਰਜਨ ਹੀ ਇਸ ਤਰੀਕੇ ਰਾਹੀਂ ਵਧੀਆ ਨਤੀਜੇ ਪੈਦਾ ਕਰ ਸਕਦੇ ਹਨ। ਦੁਬਾਰਾ ਹਰਨੀਆਂ ਹੋਣ ਦੇ ਮੌਕੇ ਲਗਭਗ ਰਵਾਇਤੀ ਅਪਰੇਸ਼ਨ ਵਰਗੇ ਹੀ ਹੁੰਦੇ ਹਨ।

ਕੁੱਲੇ ਦੇ ਹਰਨੀਆ ਦਾ ਅਪਰੇਸ਼ਨ ਹਰਨੀਆਂ ਵਾਲਾ ਹਿੱਸਾ ਸੁੰਨ ਕਰਕੇ ਜਾਂ ਪਿੱਠ ਵਿਚ ਟੀਕਾ ਲਗਾ ਕੇ ਸਰੀਰ ਦਾ ਹੇਠਲਾ ਅੱਧ ਸੁੰਨ ਕਰਕੇ ਜਾਂ ਫਿਰ ਪੂਰੀ ਬੇਹੋਸ਼ੀ ਹੇਠ ਕੀਤਾ ਜਾ ਸਕਦਾ ਹੈ। ਲੈਪਰੋਸਕੋਪੀ ਅਪਰੇਸ਼ਨ ਆਮ ਤੌਰ 'ਤੇ ਪੂਰੀ ਬੇਹੋਸ਼ੀ ਵਿਚ ਹੀ ਠੀਕ ਰਹਿੰਦੇ ਹਨ। ਛੋਟੇ ਛੋਟੇ ਬੱਚਿਆਂ ਦੇ ਜਮਾਂਦਰੂ ਕੁੱਲਾ ਹਰਨੀਆਂ ਵੀ ਬੇਹੋਸ਼ੀ ਹੇਠ ਹੀ ਕੀਤਾ ਜਾਂਦਾ ਹੈ। ਅਗਰ ਇਹ ਅਪਰੇਸ਼ਨ ਸੁੰਨ ਕਰਕੇ ਕੀਤਾ ਜਾਵੇ ਤਾਂ ਮਰੀਜ਼ ਅਪਰੇਸ਼ਨ ਵਾਲੇ ਦਿਨ ਹੀ ਸ਼ਾਮ ਤੱਕ ਘਰ ਜਾ ਸਕਦਾ ਹੈ ਪਰ ਦੂਸਰੀਆਂ ਵਿਧੀਆਂ ਵਿਚ ਇੱਕ ਤੋਂ ਦੋ ਰਾਤਾਂ ਹਸਪਤਾਲ ਵਿਚ ਰਹਿਣਾ ਪੈ ਸਕਦਾ ਹੈ।

**ਜਮਾਂਦਰੂ ਕੁੱਲਾ ਹਰਨੀਆਂ ਦਾ ਸਰਜੀਕਲ ਇਲਾਜ :-** ਇਕ ਵਾਰ ਅਜਿਹੇ ਹਰਨੀਆਂ ਦਾ ਪਤਾ ਲੱਗ ਜਵੇ ਤਾਂ ਸਾਰੇ ਬੱਚਿਆਂ ਵਿਚ ਛੇਤੀ ਤੋਂ ਛੇਤੀ ਅਪਰੇਸ਼ਨ ਹੋਣਾ ਚਾਹੀਦਾ ਹੈ। ਅਗਰ ਬੱਚੇ ਨੂੰ ਕੋਈ ਤਕਲੀਫ ਨਾ ਵੀ ਹੋਵੇ ਫਿਰ ਵੀ ਅਪਰੇਸ਼ਨ ਜਲਦੀ ਕਰਵਾ ਲੈਣਾ ਚਾਹੀਦਾ ਹੈ। ਆਮ ਤੌਰ 'ਤੇ ਅਪਰੇਸ਼ਨ ਬਾਅਦ 1 ਪ੍ਰਤੀਸ਼ਤ ਬੱਚਿਆਂ ਵਿਚ ਹਰਨੀਆਂ ਦੁਬਾਰਾ ਹੋ ਸਕਦਾ ਹੈ। 1.2 ਪ੍ਰਤੀਸ਼ਤ ਜ਼ਖ਼ਮਾਂ ਵਿਚ ਜ਼ਰਾਸੀਮੀ ਲਾਗ ਹੋ ਸਕਦੀ ਹੈ ਅਤੇ 2.7 ਤੋਂ 13 ਪ੍ਰਤੀਸ਼ਤ ਵਿਚ ਅਪਰੇਸ਼ਨ ਵਾਲੇ ਪਾਸੇ ਦਾ ਪਤਾਲੂ ਕੁੱਝ ਅਰਸੇ ਬਾਅਦ ਛੋਟਾ ਹੋ ਸਕਦਾ ਹੈ, ਪ੍ਰੰਤੂ 1 ਤੋਂ 2 ਪ੍ਰਤੀਸ਼ਤ ਵਿਚ ਇਹ ਸੁੱਥ ਸਕਦਾ ਹੈ। 0.13 ਪ੍ਰਤੀਸ਼ਤ ਤੋਂ 0.53 ਪ੍ਰਤੀਸ਼ਤ ਕੇਸਾਂ ਵਿਚ ਸ਼ੁਕਰਾਣੂ ਨਲਕੀ ਨੂੰ ਨੁਕਸਾਨ ਪਹੁੰਚਣ ਦੀ ਸੰਭਾਵਨਾ ਹੁੰਦੀ ਹੈ। ਬੱਚਿਆਂ ਵਿਚ ਜਾਲੀ ਵਰਤਣ ਦੀ ਕੋਈ ਲੋੜ ਨਹੀ ਹੁੰਦੀ। ਬੱਚਿਆਂ ਵਿਚ ਹਰਨੀਆਂ ਵਾਲੇ ਪਾਸੇ ਹੀ ਅਪਰੇਸ਼ਨ ਕਰਨਾ ਜ਼ਾਇਜ਼ ਹੈ। ਦੂਜੇ ਪਾਸੇ ਰੋਕਥਾਮ ਲਈ ਅਪਰੇਸ਼ਨ ਦੀ ਸਲਾਹ ਜ਼ਾਇਜ਼ ਨਹੀਂ ਹੁੰਦੀ। ਹਾਂ, ਲੈਪਰੋਸਕੋਪੀ (ਦੂਰਬੀਨੀ) ਅਪਰੇਸ਼ਨ ਸਮੇਂ ਅਗਰ ਦੂਸਰੇ ਪਾਸੇ ਦੀ ਮੋਰੀ ਵੱਡੀ ਦਿਖੇ ਤਾਂ ਉਸਨੂੰ ਵੀ ਟਾਂਕਾ ਲਗਾਇਆ ਜਾ ਸਕਦਾ ਹੈ।

ਅਪਰੇਸ਼ਨ ਤੋਂ ਬਾਦ ਦਰਦ ਹੋਣ ਦੀ ਬਹੁਤ ਹੀ ਘੱਟ ਸੰਭਾਵਨਾ ਹੁੰਦੀ ਹੈ। ਕਿਉਂਕਿ ਸਰਜਨ ਜ਼ਖਮ ਬੰਦ ਕਰਨ ਤੋਂ ਪਹਿਲਾਂ ਇਸ ਵਿਚ ਸੁੰਨ ਕਰਨ ਵਾਲੀ ਤਰਲ ਦੁਆਈ ਛੱਡ ਦਿੰਦੇ ਹਨ। ਵੱਡੀ ਉਮਰ ਦੇ ਮਰੀਜ਼ਾਂ ਵਿਚ ਸ਼ਾਮੀ ਜਾਂ ਰਾਤ ਨੂੰ ਪਿਸ਼ਾਬ ਦੀ ਰੁਕਾਵਟ ਕਾਰਨ ਨਲਕੀ ਪਾਉਂਣੀ ਪੈ ਸਕਦੀ ਹੈ। ਇਸ ਸੌ ਅਪਰੇਸ਼ਨਾਂ ਵਿਚੋਂ ਇੱਕ ਅੱਧ ਦੇ ਜ਼ਖਮ ਵਿਚ ਜ਼ਰਾਸੀਮੀ ਲਾਗ ਕਾਰਨ ਰੇਸ਼ਾ ਪੈ ਸਕਦਾ ਹੈ ਅਤੇ ਜਾਲੀ ਵਾਲੇ ਅਪਰੇਸ਼ਨ ਬਾਅਦ ਜਖਮ ਹਫ਼ਤਿਆਂ ਤੋਂ ਮਹੀਨਿਆਂ ਬੱਧੀ ਰਿਸਦਾ ਰਹਿ ਸਕਦਾ ਹੈ। ਅਜਿਹੀ ਹਾਲਤ ਵਿਚ ਕਿਤੇ ਕਿਤੇ ਪਰ ਬਹੁਤ ਹੀ ਘੱਟ ਜਾਲੀ ਕੱਢਣੀ ਪੈ ਸਕਦੀ ਹੈ। ਅਪਰੇਸ਼ਨ ਬਾਅਦ ਟਾਂਕੇ ਜਾਂ ਸਟੀਲ ਸਟੈਪਲ 7 ਤੋਂ 8 ਦਿਨਾਂ ਬਾਅਦ ਕੱਢੇ ਜਾਂਦੇ ਹਨ। ਕਈ ਵਾਰ ਸਰਜਨ ਅੰਦਰੋਂ ਅੰਦਰ ਜਜ਼ਬ ਹੋਣ ਵਾਲੇ ਟਾਂਕੇ ਲਾ ਦਿੰਦੇ ਹਨ ਜੋ ਕੱਢਣ ਦੀ ਜ਼ਰੂਰਤ ਨਹੀ ਰਹਿੰਦੀ। 6 ਹਫ਼ਤੇ ਬਾਅਦ ਮਰੀਜ਼ ਪੂਰਾ ਕੰਮ ਕਾਜ ਅਤੇ ਖੇਡਣ ਜੋਗਾ ਹੋ ਜਾਂਦਾ ਹੈ। ਸਿਰਫ਼ ਭਾਰੀ ਬੋਝ ਚੁੱਕਣ ਜਾਂ ਤਿੰਗਣ ਤੋਂ 3 ਮਹੀਨੇ ਦਾ ਪਰਹੇਜ਼ ਰੱਖਣਾ ਪੈਂਦਾ ਹੈ। ਕੁੱਲੇ ਵਿਚ ਫੈਮੋਰਲ ਹਰਨੀਆਂ ਦੇ ਅਪਰੇਸ਼ਨ ਵੀ ਇਨਗੁਆਈਨਲ ਹਰਨੀਆਂ ਵਾਂਗ ਹੁੰਦੇ ਹਨ।

ਸਾਲ 2000 ਦੇ ਇੱਕ ਖੋਜ ਪੱਤਰ ਮੁਤਾਬਿਕ ਸਾਲ ਵਿਚ 20 ਜਾਂ ਜ਼ਿਆਦਾ ਅਪਰੇਸ਼ਨ ਕਰਨ ਵਾਲੇ ਸਰਜਨਾਂ ਵਲੋਂ ਕੀਤੇ ਕੇਸਾਂ ਵਿਚ 8 ਪ੍ਰਤੀਸ਼ਤ ਅਤੇ 10 ਤੋਂ ਘੱਟ ਸਾਲਾਨਾ ਕੇਸ ਕਰਨ ਵਾਲਿਆਂ ਵਿਚ 33 ਪ੍ਰਤੀਸ਼ਤ ਦੁਬਾਰਾ ਹਰਨੀਆਂ ਹੋਣ ਦੀ ਸੰਭਾਵਨਾ ਹੁੰਦੀ ਹੈ। ਫਿਰ ਵੀ ਦੂਰਬੀਨੀ ਅਪਰੇਸ਼ਨਾਂ ਵਿਚ ਹਰਨੀਆਂ ਦੁਬਾਰਾ ਹੋਣ ਦੀ ਸੰਭਾਵਨਾ ਖੁੱਲ੍ਹੇ ਚੀਰੇ ਵਾਲੇ ਅਪਰੇਸ਼ਨ ਨਾਲੋਂ ਬਹੁਤ ਘੱਟ ਹੁੰਦੀ ਹੈ। ਇਸੇ ਤਰ੍ਹਾਂ ਜਰਾਸੀਮੀ ਲਾਗ ਦੇ ਵੀ ਬਹੁਤ ਘੱਟ ਆਸਾਰ ਹੁੰਦੇ ਹਨ। ਅਪਰੇਸ਼ਨ ਬਾਅਦ ਦੁਬਾਰਾ ਹੋਏ ਹਰਨੀਆਂ ਦਾ ਅਪਰੇਸ਼ਨ ਕਿਸੇ ਵੀ ਤਰੀਕੇ ਰਾਹੀਂ ਹੋਵੇ ਪਹਿਲਾਂ ਨਾਲੋਂ ਜ਼ਿਆਦਾ ਮੁਸ਼ਕਿਲ ਹੁੰਦਾ ਹੈ। ਕਈ ਵਾਰ ਕੁਝ ਮਰੀਜ਼ਾਂ ਵਿਚ 3 ਤੋਂ 4 ਵਾਰ ਪਹਿਲਾਂ ਹੀ ਅਪਰੇਸ਼ਨ ਹੋਇਆ ਹੋਣ ਕਾਰਨ ਫਿਰ ਤੋਂ ਅਪਰੇਸ਼ਨ ਬਹੁਤ ਮੁਸ਼ਕਿਲ ਹੁੰਦਾ ਹੈ।

*ਚੀਫ ਸਰਜਨ ਅਤੇ ਨਿਰਦੇਸ਼ਕ,*
*ਸ਼੍ਰੀਮਤੀ ਪਾਰਵਤੀ ਦੇਵੀ ਹਸਪਤਾਲ, ਅੰਮ੍ਰਿਤਸਰ*

# ਉਦੇਸ਼ ਤੋਂ ਰਸਮ ਤੱਕ

ਜਸਵੀਰ ਸਿੰਘ ਮੋਰੋਂ

ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਮਨਾਇਆ ਜਾਵੇਗਾ ਮਈ ਦਿਵਸ ਤੇ ਬੱਸ ਇੱਕ ਨਾਟਕ ਵਾਂਗ ਖਤਮ ਹੋ ਜਾਵੇਗਾ ਮਈ ਦਿਵਸ ਦਾ ਕਿਰਿਆ ਕਰਮ।

ਇਹ ਦਿਨ ਦੁਨੀਆਂ ਪੱਧਰ ਤੇ ਇੱਕ ਲਹਿਰ ਦੇ ਰੂਪ 'ਚ ਮਜ਼ਦੂਰਾਂ ਨੂੰ ਇਕੱਠੇ ਕਰਨ ਦੇ ਉਦੇਸ਼ ਤਹਿਤ ਮਨਾਉਣਾ ਸ਼ੁਰੂ ਕੀਤਾ ਗਿਆ ਸੀ। ਪਹਿਲੀ ਮਈ 1886 ਨੂੰ ਅਮਰੀਕਾ ਦੇ ਵੱਡੇ ਸਨਅਤੀ ਸ਼ਹਿਰਾਂ ਵਿੱਚ ਮਜ਼ਦੂਰਾਂ ਨੇ ਇੱਕ ਦਿਨਾਂ ਰੋਸ ਹੜਤਾਲ ਕੀਤੀ। ਜਿਸ ਦਾ ਮੁੱਖ ਮਕਸਦ ਸੀ 8 ਘੰਟੇ ਦੀ ਦਿਹਾੜੀ ਨੂੰ ਸਮਾਂਬੱਧ ਕਰਵਾਉਣਾ। ਅਸਲ 'ਚ ਇਹ ਪਸ਼ੂ ਤੋਂ ਮਨੁੱਖ ਬਣਨ ਵੱਲ ਵੱਧਣ ਵਰਗਾ ਕਦਮ ਸੀ। ਕਿਉਂਕਿ ਜਾਨਵਰਾਂ ਤੋਂ ਪੂਰਾ ਪੂਰਾ ਦਿਨ ਜ਼ਬਰਦਸਤੀ ਕੰਮ ਲਿਆ ਜਾਂਦਾ ਹੈ। ਪਰ ਪਸ਼ੂ ਇਕੱਠੇ ਹੋ ਕੇ ਅਵਾਜ਼ ਉਠਾਉਣ ਤੋਂ ਬੇ-ਵੱਸ ਹੁੰਦੇ ਹਨ। ਇਹ ਮਜ਼ਦੂਰਾਂ ਵਿੱਚ ਪਸ਼ੂਪਣ ਤੋਂ ਮਾਨਵੀ ਚਿਣਗ ਜਾਗਣ ਦਾ ਕਮਾਲ ਸੀ। ਉਨ੍ਹਾਂ ਨੇ ਅੱਠ ਘੰਟੇ ਦਿਹਾੜੀ ਕਰਵਾਉਣ ਦੇ ਮਾਮਲੇ ਵਿੱਚ ਸਾਂਝੇ ਤੌਰ ਤੇ ਹੜਤਾਲ ਕਰਨ ਦਾ ਫੈਸਲਾ ਕਰ ਲਿਆ। ਅਮਰੀਕਾ ਦੇ ਸ਼ਹਿਰ ਸ਼ਿਕਾਗੋ ਵਿੱਚ ਇਹ ਹੜਤਾਲ ਸਭ ਤੋਂ ਵੱਧ ਸਫ਼ਲ ਰਹੀ। ਇਸ ਸੰਘਰਸ਼ ਦੌਰਾਨ ਲਗਾਤਾਰ ਕੁਰਬਾਨੀਆਂ ਕਰਨੀਆਂ ਪਈਆਂ। ਜਿਸ ਦੇ ਸਦਕੇ 8 ਘੰਟੇ ਦੀ ਦਿਹਾੜੀ ਦਾ ਸਮਾਂ ਤਹਿ ਕਰਨ ਲਈ ਸਰਕਾਰ ਨੂੰ ਮਜ਼ਬੂਰ ਹੋਣਾ ਪਿਆ। ਫਿਰ ਇਹ ਫੈਸਲਾ ਹੋਰ ਦੇਸ਼ਾਂ ਦੇ ਮਜ਼ਦੂਰਾਂ ਨੇ ਵੀ ਲਾਗੂ ਕਰਵਾਉਣ ਵਿੱਚ ਸਫ਼ਲਤਾ ਪ੍ਰਾਪਤ ਕਰ ਲਈ। ਇਸੇ ਦੌਰਾਨ 1889 ਨੂੰ ਪੈਰਿਸ ਵਿਖੇ ਹੋਈ ਅੰਤਰ-ਰਾਸ਼ਟਰੀ ਵਰਕਿੰਗ ਮੈਨਜ਼ ਐਸੋਸੀਏਸ਼ਨ ਦੀ ਕਾਂਗਰਸ ਵਿੱਚ ਫੈਸਲਾ ਕੀਤਾ ਗਿਆ ਕਿ ਅਗਲੇ ਵਰ੍ਹੇ ਭਾਵ 1890 ਤੋਂ ਹਰ ਸਾਲ ਪਹਿਲੀ ਮਈ ਦੇ ਦਿਨ ਨੂੰ ਮਜ਼ਦੂਰ ਜਮਾਤ ਦੇ ਅੰਤਰ-ਰਾਸ਼ਟਰੀ ਇੱਕਮੁੱਠਤਾ ਦਿਵਸ ਵਜੋਂ ਮਨਾਇਆ ਜਾਇਆ ਕਰੇਗਾ। ਅਤੇ ਇਸ ਦਿਨ 'ਦੁਨੀਆਂ ਭਰ ਦੇ ਮਿਹਨਤਕਸ਼ੋ-ਇੱਕ ਹੋ ਜਾਓ" ਦਾ ਨਾਹਰਾ ਬੁਲੰਦ ਕਰਨ ਦਾ ਫੈਸਲਾ ਕੀਤਾ ਗਿਆ।

ਕੀ ਇੱਕੋ ਥਾਂ ਵੱਖੋ ਵੱਖ ਮਜ਼ਦੂਰ ਦਿਵਸ ਮਨਾ ਰਹੇ ਲੋਕਾਂ ਨੂੰ ਇਹ ਨਹੀਂ ਪਤਾ ਕਿ ਇਸ ਦਿਨ ਦਾ ਮਕਸਦ ਕੀ ਹੈ? ਅੱਜ ਇੱਕ ਕਸਬੇ/ਸ਼ਹਿਰ ਵਿੱਚ ਮਈ ਦਿਵਸ ਮਨਾਉਣ ਵਾਲੇ ਸਾਂਝਾ ਮਜ਼ਦੂਰ ਦਿਵਸ ਮਨਾਉਣ ਵਿੱਚ ਹੀ ਸਫ਼ਲ ਨਹੀਂ ਹੋ ਰਹੇ। ਕੀ ਏਦਾਂ "ਦੁਨੀਆਂ ਭਰ ਦੇ ਮਿਹਨਤਕਸ਼ੋ ਇੱਕ ਹੋ ਜਾਓ" ਨਾਹਰੇ ਦਾ ਅਪਮਾਨ ਕਰਨ ਵਾਲੀ ਗੱਲ ਨਹੀਂ ਹੈ? ਇਹ ਮਈ ਦਿਵਸ ਦੇ ਸ਼ਹੀਦਾਂ ਦੀ ਸੋਚ ਤੋਂ ਪਰ੍ਹੇ ਜਾਣ ਦਾ ਕਾਰਜ ਮੰਨਿਆ ਜਾਵੇਗਾ। ਇਸ ਲਈ ਸੰਸਾਰ ਪੱਧਰ ਦਾ ਨਾਹਰਾ ਮਾਰਨ ਦੀ ਬਜਾਏ ਪਹਿਲਾਂ ਸਾਨੂੰ ਇੱਕ ਸ਼ਹਿਰ ਕਸਬੇ, ਅਦਾਰੇ ਦੇ ਮਜ਼ਦੂਰਾਂ ਨੂੰ ਇੱਕਠੇ ਕਰਨ ਵਾਲਾ ਨਾਹਰਾ ਜਰੂਰ ਲਾ ਲੈਣਾ ਚਾਹੀਦਾ ਹੈ। ਸਿਰਫ਼ ਨਾਹਰਾ ਹੀ ਨਹੀਂ, ਇਕੱਠੇ ਹੋਣ ਲਈ ਯਤਨ ਵੀ ਕਰਨੇ ਚਾਹੀਦੇ ਹਨ ਤੇ ਅਮਲ ਵੀ। ਜੇਕਰ ਅਸੀਂ ਤੁਸੀਂ ਸੱਚ-ਮੁੱਚ ਮਜ਼ਦੂਰਾਂ ਦੇ ਹਮਦਰਦ ਜਾਂ ਮਜ਼ਦੂਰ ਹੋ, ਤਾਂ ਉਹ ਅਜਿਹਾ ਕਿਹੜਾ ਵੱਡਾ ਕਾਰਨ ਹੈ? ਜਿਸ ਕਰਕੇ ਮਜ਼ਦੂਰਾਂ ਦੀ ਅਵਾਜ਼ ਬੁਲੰਦ ਕਰਨ ਵਾਲੇ ਸਰਬ ਸਾਂਝੇ ਦਿਨ ਵੀ ਇਕੱਠੇ ਨਹੀਂ ਹੋ ਸਕਦੇ। ਕੀ ਮਜ਼ਦੂਰ ਜਮਾਤ ਦੇ ਹਿੱਤ ਲਈ ਲੜਨ ਵਾਲੀਆਂ ਵੱਖ-ਵੱਖ ਧਿਰਾਂ, ਉਨ੍ਹਾਂ ਧਾਰਮਿਕ ਧਿਰਾਂ ਜਿੰਨੀ ਸਮਝ ਵੀ ਨਹੀਂ ਰੱਖਦੀਆਂ। ਜਿਹੜੇ ਧਰਮ ਤੀਜੇ ਦਿਨ ਇੱਕ ਦੂਜੇ ਨਾਲ ਫਿਰਕੂ ਫਸਾਦ ਕਰਦੇ ਰਹਿੰਦੇ ਹਨ। ਪਰ ਫਿਰ ਵੀ ਕਈ ਪ੍ਰੋਗਰਾਮ ਸਾਂਝੇ ਤੌਰ ਤੇ ਮਨ੍ਹਾ ਲੈਂਦੇ ਹਨ।

ਪ੍ਰੰਤੂ ਜਦੋਂ ਆਪ ਇਹ ਸਮਝਦਾਰੀ ਵੀ ਰੱਖੀ ਜਾ ਰਹੀ ਹੋਵੇ ਕਿ ਸਾਂਝੇ ਮੁੱਦਿਆਂ ਦੇ ਅਧਾਰਤ ਏਕਤਾ ਕਰਨ ਲੈਣੀ ਚਾਹੀਦੀ ਹੈ। ਫਿਰ ਕੀ ਮਈ ਦਿਵਸ ਮਨਾਉਣ ਤੋਂ ਵਧੀਆ ਹੋਰ ਕਿਹੜਾ ਸਾਂਝਾ ਮੁੱਦਾ ਹੋ ਸਕਦਾ ਹੈ। "ਦੁਨੀਆਂ ਭਰ ਦੇ ਮਿਹਨਤਕਸ਼ੋ ਇੱਕ ਹੋ ਜਾਓ" ਦਾ ਨਾਹਰਾ ਲਗਾਉਣ ਵਾਲੀਆਂ ਸਾਰੀਆਂ ਧਿਰਾਂ ਨੂੰ ਆਪਣੀ ਨਿੱਜੀ ਚੌਧਰ ਦਾ ਤਿਆਗ ਕਰਨਾ ਹੋਵੇਗਾ। ਮਈ ਦਿਵਸ ਇੱਕ ਸ਼ਹਿਰ, ਕਸਬੇ ਅਦਾਰੇ ਵਿੱਚ ਸਾਂਝੇ ਤੌਰ ਤੇ ਮਨਾਉਣ ਦਾ ਅਹਿਦ ਕਰਨਾ ਹੋਵੇਗਾ। ਇਹ ਇਸੇ ਮਈ ਦਿਵਸ ਤੇ ਹੀ ਕਰ ਲੈਣਾ ਚਾਹੀਦਾ ਹੈ। ਮਜ਼ਦੂਰ ਜਮਾਤ ਵੀ ਬੰਦ ਖਲਾਸੀ ਕਰਨ ਲਈ ਵਿਚਾਰਧਾਰਾ ਵੱਖ ਵੱਖ ਹੋ ਸਕਦੀ ਹੈ। ਪ੍ਰੰਤੂ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਇਕੱਠੇ ਹੋਣ ਦੀ ਲੋੜ ਹੈ। ਮਈ ਦਿਵਸ ਤੇ ਜਿੱਥੇ ਮੌਜੂਦਾ ਸਮੇਂ ਮਜ਼ਦੂਰ ਜਮਾਤ ਨੂੰ ਚੁਣੌਤੀਆਂ ਬਾਰੇ ਚਰਚਾ ਕੀਤੀ ਜਾਂਦੀ ਹੈ। ਉੱਥੇ ਇਸ ਦੇ ਨਾਲ ਏਕਤਾ ਬਾਰੇ ਵੀ ਵਿਚਾਰਾਂ ਕਰਨੀਆਂ ਬਣਦੀਆਂ ਹਨ।

ਆਓ ਇਸ ਮਹਾਨ ਦਿਨ ਤੇ ਮਈ ਦਿਵਸ ਦੇ ਸ਼ਹੀਦਾਂ ਨੂੰ ਯਾਦ ਕਰਦਿਆਂ ਸੱਚ ਮੁੱਚ ਵਿਸ਼ਾਲ ਏਕਤਾ ਕਰਨ ਵਾਸਤੇ ਯਤਨਸ਼ੀਲ ਹੋਈਏ, ਤਾਂ ਕਿ ਆਉਣ ਵਾਲੇ ਸਮੇਂ 'ਚ ਅਤੇ ਅੱਜ ਦੀਆਂ ਸਮੱਸਿਆਵਾਂ ਦੇ ਸੰਗ ਜੂਝਣ ਦੇ ਸਮਰੱਥ ਹੋ ਕੇ ਸਫਲਤਾ ਵੱਲ ਵਧੀਏ।

ਮੋਬਾ. 94172 62838



# ਰੱਬ ਦੇ ਵੀਹ ਬਹਾਨੇ

ਬਲਕਾਰ ਸਿੰਘ

1. ਰੱਬ ਸਭ ਦੀ ਸੁਣਦਾ ਹੈ।
   - ਪਰ ਬੋਲਦਾ ਕੁਝ ਨਹੀਂ।
2. ਰੱਬ ਦੇ ਘਰ ਦੇਰ ਹੈ ਅੰਧੇਰ ਨਹੀਂ।
   -ਕਿੰਨੀ ਦੇਰ ਹੈ? ਸਾਲਾਂ ਜਾਂ ਸਦੀਆਂ, ਪਤਾ ਨਹੀਂ।
3. ਰੱਬ ਗਰੀਬਾਂ ਦਾ ਰਾਖਾ ਹੈ।
   - ਧਿਆਨ ਨਾਲ ਪੜ੍ਹੋ, ਰੱਬ ਗਰੀਬਾਂ ਦਾ ਰਾਹ-ਖਾ ਹੈ ਭਾਵ ਗਰੀਬੀ ਤੋਂ ਅਮੀਰੀ ਵੱਲ ਜਾਂਦੇ ਰਾਹ ਨੂੰ ਖਾ ਰਿਹੈ ਹੈ।
4. ਰੱਬ ਧੁਰੋਂ ਹੀ ਸੰਜੋਗ ਲਿਖਦਾ ਹੈ।
   - ਇਸੇ ਹੀ ਕਲਮ ਤੋਂ ਸਮਲਿੰਗੀ ਸੰਜੋਗ ਵੀ ਲਿਖੇ ਜਾ ਰਹੇ ਹਨ।
5. ਰੱਬ ਸਭ ਦਾ ਲੇਖਾ-ਜੋਖਾ ਰੱਖਦਾ ਹੈ।
   - ਇਸ ਲੇਖੇ-ਜੋਖੇ ਵਿੱਚ ਹੇਰ-ਫੇਰ ਕਰਵਾਉਣ ਲਈ ਤੁਸੀਂ ਪੰਡਤ, ਪਾਠੀ, ਕਾਜੀ, ਸੰਤ, ਬਾਬੇ ਆਦਿ ਨਾਲ ਸੰਪਰਕ ਕਰ ਸਕਦੇ ਹੋ।
6. ਰੱਬ ਸਰਬ-ਸ਼ਕਤੀਮਾਨ ਹੈ।
   -ਪਰ ਮਰਜੀ ਦਾ ਮਾਲਕ ਨਹੀਂ, ਇਸੇ ਲਈ ਗਰੀਬੀ, ਭੁੱਖ ਮਰੀ, ਕੁਦਰਤੀ ਆਫਤਾਂ, ਬਿਮਾਰੀਆਂ, ਹਤਿਆਵਾਂ ਆਦਿ ਰੋਕਣ ਲਈ ਕਦਮ ਨਹੀਂ ਪੁੱਟਦਾ ਕਿਉਂਕਿ ਇਹ ਸਭ ਰੋਲ ਵਿਵਸਥਾ ਅਧੀਨ ਹਨ।
7. ਰੱਬ ਦੀ ਮਰਜੀ ਤੋਂ ਬਗੈਰ ਪੱਤਾ ਵੀ ਨਹੀਂ ਹਿਲਦਾ।
   - ਥਾਂ ਥਾਂ ਹੁੰਦੇ ਬੰਬ ਧਮਾਕੇ, ਆਤਮਘਾਤੀ ਹਮਲੇ, ਬਲਾਤਕਾਰ, ਅਮਾਨਵੀ ਅਪਰਾਧ ਆਦਿ ਸਭ ਵੀ ਉਸਦੀ ਮਰਜੀ ਨਾਲ ਹੋ ਰਹੇ ਹਨ।
8. ਰੱਬ ਇੱਕ ਹੈ।
   - ਪਰ ਉਸਨੇ ਬਰਾਂਚਾਂ ਕਈ ਹਜ਼ਾਰ ਖੋਲ ਰੱਖੀਆਂ ਹਨ।
9. ਰੱਬ ਕਿਸੇ ਦਾ ਵੈਰੀ ਨਹੀਂ।
   - ਨਾ ਹੀ ਚੋਰਾਂ, ਠੱਗਾਂ, ਡਾਕੂਆਂ, ਲੁਟੇਰਿਆਂ ਤੇ ਦਹਿਸ਼ਤਗਰਦਾਂ ਦਾ। ਇਹ ਸਭ ਦਾ ਪੱਕਾ ਮਿੱਤਰ ਹੈ।
10. ਰੱਬ ਵੀ ਉਨ੍ਹਾਂ ਦੀ ਮਦਦ ਕਰਦਾ ਹੈ ਜੋ ਆਪਣੀ ਮਦਦ ਆਪ ਕਰਦੇ ਹਨ।
    - ਜੋ ਆਪਣੀ ਮਦਦ ਆਪ ਕਰਨ ਦੇ ਸਮਰੱਥ ਹਨ ਉਹ ਰੱਬ ਦੀ ਮਦਦ ਦੀ ਲੋੜ ਮਹਿਸੂਸ ਨਹੀਂ ਕਰਦੇ।
11. ਰੱਬ ਸ੍ਰਿਸ਼ਟੀ ਦਾ ਮਾਲਕ ਹੈ।
    - ਪਰ ਸਿਰਫ ਕਾਗਜ਼ਾਂ ਵਿੱਚ, ਕਾਬਜ ਇਸ ਉੱਪਰ ਸਥਾਪਤੀ ਹੈ ਜੋ ਇਸ ਨੂੰ ਆਪਣੇ ਹਿੱਤਾਂ ਦੀ ਖਾਤਰ, ਵਰਤ ਰਿਹਾ ਹੈ।
12. ਰੱਬ ਸੱਚੇ ਸ਼ਰਧਾਲੂਆਂ ਦਾ ਇਮਤਿਹਾਨ ਲੈਂਦਾ ਹੈ।
    - ਪਰ ਪਾਸ-ਫੇਲ੍ਹ ਦਾ ਕੋਈ ਸਰਟੀਫਿਕੇਟ ਜਾਰੀ ਨਹੀਂ ਕਰਦਾ। ਸ਼ਰਧਾਲੂ ਦੇ ਸੱਚੇ-ਝੂਠੇ ਹੋਣ ਦਾ ਕੋਈ ਪ੍ਰਮਾਣ ਨਹੀਂ।
13. ਰੱਬ ਦਾ ਕੋਈ ਭੇਦ ਨਹੀਂ ਪਾ ਸਕਦਾ।
    - ਬਿਲਕੁਲ ਸੱਚ ਕਿਉਂਕਿ ਇਹ ਖਿਆਲ (ਕਲਪਣਾ) 'ਚੋਂ ਉਪਜਿਆ ਹੈ ਮਾਦੇ ਤੋਂ ਨਹੀਂ।
14. ਰੱਬ ਪਾਲਣਹਾਰ ਹੈ।
    - ਸਾਰੇ ਵਿਹਲੇ ਬੰਦਿਆਂ ਦਾ।
15. ਰੱਬ ਦੀ ਲਾਠੀ ਵਿੱਚ ਅਵਾਜ਼ ਨਹੀਂ ਹੁੰਦੀ।
    - ਇਹ ਲਾਠੀ ਬਿਲਕੁਲ ਉਸੇ ਤਰ੍ਹਾਂ ਕੰਮ ਕਰਦੀ ਹੈ ਜਿਸ ਤਰ੍ਹਾਂ ਬੱਚੇ ਨੂੰ ਡਰਾਉਣ ਲਈ ਮਾਂਊ, ਜਿਸਦਾ ਹਕੀਕਤ 'ਚ ਕੋਈ ਵਜੂਦ ਨਹੀਂ।
16. ਰੱਬ ਜੋ ਕਰਦਾ ਹੈ ਚੰਗਾ ਹੀ ਕਰਦਾ ਹੈ।
    - ਜਿਵੇਂ ਕਿ ਹੜ੍ਹ, ਸੋਕਾ, ਭੂਚਾਲ, ਸੁਨਾਮੀ ਆਦਿ।
17. ਰੱਬ ਦੇ ਚੋਜ਼ ਨਿਆਰੇ।
    - ਜਿਨ੍ਹਾਂ ਥਾਂ-ਥਾਂ ਵਹਿਮ ਖਿਲਾਰੇ।
18. ਰੱਬ ਜਦ ਵੀ ਦਿੰਦਾ ਹੈ ਛੱਪਰ ਫਾੜ ਕੇ ਦਿੰਦਾ ਹੈ।
    - ਜਿਹਨਾਂ ਦੇ ਸਿਰ ਉੱਪਰ ਛੱਪਰ ਨਹੀਂ ਉਹਨਾਂ ਨੂੰ।
19. ਰੱਬ ਕਣ-ਕਣ ਵਿੱਚ ਵਸਦਾ ਹੈ।
    - ਪਰ ਜਦੋਂ ਕਣ (ਅਣੂ) ਨੂੰ ਇਲੈਕਟ੍ਰਾਨ, ਪ੍ਰੋਟਾਨ, ਨਿਊਟ੍ਰਾਨ ਤਿੰਨ ਹਿੱਸਿਆਂ ਵਿੱਚ ਤੋੜਿਆ ਗਿਆ ਰੱਬ ਵਿੱਚੋਂ ਨਿਕਲਿਆ ਹੀ ਨਹੀਂ।
20. ਰੱਬ ਸਭ ਦੇ ਦੁੱਖਾਂ ਦਾ ਅੰਤ ਕਰ ਦੇਵੇਗਾ।
    - ਜਦੋਂ ਸਰੀਰ ਵਿੱਚ ਸਾਹ ਨਾ ਰਹੇ।

ਮੋਬਾ- 98725 74261

# ਜਗਿਆਸਾ



**ਬਿੱਲੀ ਦੀਆਂ ਅੱਖਾਂ ਹਨੇਰੇ ਵਿੱਚ ਕਿਉਂ ਚਮਕਦੀਆਂ ਹਨ?**

➢ ਸਾਨੂੰ ਹਨੇਰੇ ਵਿੱਚ ਕੁਝ ਵੀ ਵਿਖਾਈ ਨਹੀਂ ਦਿੰਦਾ, ਪਰ ਜੇਕਰ ਸਾਡੇ ਸਾਹਮਣੇ ਬਿੱਲੀ ਜਾਂ ਕੁੱਤਾ ਹੋਵੇ ਤਾਂ ਸਾਨੂੰ ਉਸ ਦੀਆਂ ਅੱਖਾਂ ਚਮਕਦੀਆਂ ਦਿਖਾਈ ਦਿੰਦੀਆਂ ਹਨ। ਇਸ ਦੇ ਕਾਰਣ ਜਾਨਣ ਲਈ ਸਾਨੂੰ ਅੱਖ ਦੀ ਬਣਤਰ ਬਾਰੇ ਜਾਨਣਾ ਪਵੇਗਾ।

ਅੱਖ ਦੇ ਸਭ ਤੋਂ ਮੂਹਰਲੇ ਹਿੱਸੇ ਨੂੰ Cornea ਕਹਿੰਦੇ ਹਨ, ਜਿਸ ਰਾਹੀਂ ਪ੍ਰਕਾਸ਼ ਦੀਆਂ ਕਿਰਣਾਂ ਅੱਖ ਵਿੱਚ ਦਾਖਲ ਹੁੰਦੀਆਂ ਹਨ। ਉਸ ਤੋਂ ਬਾਅਦ ਲੈਨਜ਼ ਇਨ੍ਹਾਂ ਕਿਰਣਾਂ ਨੂੰ ਰੈਟਿਨਾ ਤੇ ਕੇਂਦਰਿਤ ਕਰਨ ਵਿੱਚ ਸਹਾਇਤਾ ਕਰਦਾ ਹੈ। ਰੈਟਿਨਾ ਜਾਂ ਦ੍ਰਿਸ਼ਟੀ-ਪੱਟੀ ਇੱਕ ਤਰ੍ਹਾਂ ਦੀ ਅੱਖ ਦੀ ਸਕਰੀਨ ਹੈ ਜਿਸ ਤੇ ਬਾਹਰਲੀ ਵਸਤੂ ਦਾ ਪ੍ਰਤੀਬਿੰਬ ਬਣਦਾ ਹੈ। ਰੈਟਿਨਾ ਵਿੱਚ ਰੌਸ਼ਨੀ ਪ੍ਰਤੀ ਸੰਵੇਦਨਸ਼ੀਲ ਦੋ ਤਰ੍ਹਾਂ ਦੀਆਂ ਕੋਸ਼ਿਕਾਵਾਂ ਹੁੰਦੀਆਂ ਹਨ। ਇੱਕ ਉਹ ਕੋਸ਼ਿਕਾਵਾਂ ਹੁੰਦੀਆਂ ਹਨ, ਜਿਨ੍ਹਾਂ ਨੂੰ Rod ਕਹਿੰਦੇ ਹਨ। ਇਹ ਘੱਟ ਰੌਸ਼ਨੀ ਵਿੱਚ ਦੇਖਣ ਲਈ ਸਾਨੂੰ ਰੰਗਾਂ ਦੀ ਪਹਿਚਾਣ ਕਰਨ ਵਿੱਚ ਮਦਦ ਕਰਦੀਆਂ ਹਨ ਤੇ ਤੇਜ਼ ਰੌਸ਼ਨੀ ਤੋਂ ਬਚਾਉਂਦੀਆਂ ਹਨ। ਬਿੱਲੀ ਦੀ ਦ੍ਰਿਸ਼ਟੀ ਪੱਟੀ ਵਿੱਚ Rod ਕੋਸ਼ਿਕਾਵਾਂ ਹੁੰਦੀਆਂ ਹਨ। ਘੱਟ ਰੌਸ਼ਨੀ ਵਿੱਚ ਅਸੀਂ ਅੱਖਾਂ ਵੱਧ ਖੋਲ੍ਹਦੇ ਹਾਂ, ਜਦ ਕਿ ਤੇਜ਼ ਰੌਸ਼ਨੀ ਵਿੱਚ ਅੱਖਾਂ ਘੱਟ ਖੋਲ੍ਹਦੇ ਹਾਂ। ਏਸੇ ਤਰ੍ਹਾਂ ਬਿੱਲੀ ਵੀ ਹਨੇਰੇ ਵਿੱਚ ਆਪਣੀਆਂ ਅੱਖਾਂ ਪੂਰੀ ਤਰ੍ਹਾਂ ਖੋਲ੍ਹ ਲੈਂਦੀ ਹੈ, ਤਾਂ ਕਿ ਵੱਧ ਤੋਂ ਵੱਧ ਰੌਸ਼ਨੀ ਅੰਦਰ ਜਾ ਸਕੇ। ਰੈਟਿਨਾ ਦੀ ਇੱਕ ਪਰਤ ਟੇਪਿਟਸ ਲਿਊਸਿਡਮ ਦੀ ਦੇਂਦੀ ਹੈ ਜੋ ਕਿ ਮੁੱਖ ਤੌਰ ਤੇ ਛੋਟੇ-ਛੋਟੇ ਕ੍ਰਿਸਟਲ ਦੀ ਬਣੀ ਹੁੰਦੀ ਹੈ। ਇਹ ਚਮਕਦਾਰ ਪਰਤ ਦੇਂਦੀ ਹੈ ਕਿਉਂਕਿ ਕ੍ਰਿਸਟਲ ਦੀ ਇਹ ਪਰਤ ਰੌਸ਼ਨੀ ਨੂੰ ਚਾਰੇ ਪਾਸੇ ਬਿਖੇਰ ਦਿੰਦੀ ਹੈ। ਬਿੱਲੀ ਵਿੱਚ Rod ਕੋਸ਼ਿਕਾਵਾਂ ਵੱਧ ਹੋਣ ਕਾਰਣ, ਰੌਸ਼ਨੀ ਦਾ ਫੈਲਾਅ ਵੱਧ ਹੁੰਦਾ ਹੈ। ਇਸੇ ਲਈ ਬਿੱਲੀ ਬਹੁਤ ਘੱਟ ਰੌਸ਼ਨੀ ਵਿੱਚ ਵੀ ਦੇਖ ਸਕਦੀ ਹੈ ਅਤੇ ਸਾਨੂੰ ਉਸਦੀਆਂ ਅੱਖਾਂ ਚਮਕਦੀਆਂ ਦਿਖਾਈ ਦਿੰਦੀਆਂ ਹਨ। ਏਥੇ ਇਹ ਦੱਸਣਾ ਵੀ ਦਿਲਚਸਪ ਰਹੇਗਾ ਕਿ ਕਈ ਵਾਰ ਫੋਟੋ ਵਿੱਚ ਅੱਖਾਂ ਲਾਲ ਰੰਗ ਦੀਆਂ ਦਿਸਦੀਆਂ ਹਨ। ਉਸ ਦਾ ਕਾਰਣ ਵੀ Tapetum Lucidum ਨਾਂ ਦੀ ਪਰਤ ਨਾਲ ਟਕਰਾ ਕੇ ਪਰਤੀ ਰੌਸ਼ਨੀ ਹੀ ਸਮਝੀ ਜਾਂਦੀ ਹੈ।

**? ਦਰਵਾਜੇ ਦੀ ਘੰਟੀ ਵੱਜਣ ਨਾਲ ਰੇਡੀਓ ਦੀ ਅਵਾਜ ਘਰਰ-ਘਰਰ ਹੋਣ ਲਗਦੀ ਹੈ। ਕਿਉਂ?**

➢ ਅਜਿਹਾ ਸਿਰਫ ਦਰਵਾਜੇ ਦੀ ਘੰਟੀ ਵਜਾਉਣ ਨਾਲ ਹੀ ਨਹੀਂ ਹੁੰਦਾ। ਕਈ ਵਾਰ ਮਿਕਸੀ ਜਾਂ ਮਾਈਕ੍ਰੋਵੇਵ ਆਦਿ ਚਲਾਉਣ ਨਾਲ ਵੀ ਰੇਡੀਓ ਦੀ ਆਵਾਜ਼ ਖਰਾਬ ਹੋ ਜਾਂਦੀ ਹੈ। ਜਦੋਂ ਤੁਸੀਂ ਦਰਵਾਜੇ ਦੀ ਘੰਟੀ ਵਜਾਉਂਦੇ ਹੋ ਤਾਂ ਕੀ ਹੁੰਦਾ ਹੈ? ਬਿਜਲਈ ਚੁੰਬਕ ਦਾ ਸਰਕਟ ਪੂਰਾ ਹੁੰਦਾ ਹੈ। ਇਹ ਚੁੰਬਕ ਘੰਟੀ ਅੰਦਰ ਲੱਗੇ ਛੋਟੇ ਜਿਹੇ ਹਥੌੜੇ ਨੂੰ ਖਿੱਚਦਾ ਹੈ ਤਾਂ ਘੰਟੀ ਵੱਜਦੀ ਹੈ। ਜਦੋਂ ਘੰਟੀ ਵੱਜਦੀ ਹੈ ਤਾਂ ਸਰਕਟ ਫਿਰ ਟੁੱਟ ਜਾਂਦਾ ਹੈ। ਹਥੌੜਾ ਆਪਣੀ ਥਾਂ ਵਾਪਸ ਆ ਜਾਂਦਾ ਹੈ ਤਾਂ ਸਰਕਟ ਫਿਰ ਜੁੜ ਜਾਂਦਾ ਹੈ। ਇਸ ਤਰ੍ਹਾਂ ਇਕ ਕਿਰਿਆ ਦੁਹਰਾਈ ਜਾਂਦੀ ਹੈ। ਵਾਰ-ਵਾਰ ਸਰਕਟ ਟੁੱਟਣ ਤੇ ਜੁੜਣ ਕਾਰਨ ਘੰਟੀ ਵਿੱਚ ਬਿਜਲਈ ਚੁੰਬਕੀ ਤਰੰਗਾਂ ਪੈਦਾਂ ਹੁੰਦੀਆਂ ਹਨ। ਇਸ ਤਰ੍ਹਾਂ ਘੰਟੀ ਐਨਟੀਨੇ ਦਾ ਕੰਮ ਕਰਦੀ ਹੈ ਜਿਸ ਚੋਂ ਨਿਕਲਣ ਵਾਲੀਆਂ ਬਿਜਲਈ ਚੁੰਬਕੀ ਤਰੰਗਾਂ ਰੇਡੀਓ ਅੰਦਰਲਾ ਐਨਟੀਨਾ ਖਿੱਚ ਲੈਂਦਾ ਹੈ ਅਤੇ ਘਰਰ-ਘਰਰ ਦੀ ਆਵਾਜ਼ ਆਉਂਦੀ ਹੈ। ਮਿਕਸੀ ਤੇ ਮਾਈਕ੍ਰੋਵੇਵ ਆਦਿ ਚਲਾਉਣ ਸਮੇਂ ਵੀ ਇਹ ਤਰੰਗਾਂ ਪੈਦਾ ਹੁੰਦੀਆਂ ਹਨ। ਇਸ ਤੋਂ ਬਿਨ੍ਹਾਂ ਬਿਜਲੀ ਦੀਆਂ ਬਹੁਤ ਵੱਧ ਵੋਲਟੇਜ਼ ਵਾਲੀਆਂ ਤਾਰਾਂ ਥੱਲੇ ਵੀ ਰੇਡੀਓ ਠੀਕ ਨਹੀਂ ਚਲਦਾ ਕਿਉਂਕਿ ਵੱਧ ਵੋਲਟੇਜ਼ ਵਾਲੀਆਂ ਤਾਰਾਂ ਚੋਂ ਨਿਕਲੇ ਕਰੰਟ ਕਾਰਣ ਉਸਦੇ ਆਲੇ-ਦੁਆਲੇ ਬਿਜਲਈ -ਚੁੰਬਕ ਖੇਤਰ ਬਣ ਜਾਂਦਾ ਹੈ।



❑❑

ਮੈਂ ਰਾਹਾਂ 'ਤੇ ਨਹੀਂ ਤੁਰਦਾ,  
ਮੈਂ ਤੁਰਦਾ ਹਾਂ ਤਾਂ ਰਾਹ ਬਣਦੇ।  
ਯੁੱਗਾਂ ਤੋਂ ਕਾਫਲੇ ਆਉਂਦੇ,  
ਇਸੇ ਸੱਚ ਦਾ ਗਵਾਹ ਬਣਦੇ।  
... ਪਾਤਰ





# ਪਦਾਰਥ ਤੇਰੇ ਕਿੰਨੇ ਰੂਪ

ਡਾ. ਗੁਰਬਖਸ਼ ਸਿੰਘ ਭੰਡਾਲ

ਸਾਡੇ ਚਾਰੇ ਪਾਸੇ ਰੋਜਾਨਾ ਵਰਤੋਂ ਦੀਆਂ ਖਿਲਰੀਆਂ ਵਸਤਾਂ। ਇਹਨਾਂ ਸੱਭ ਵਸਤਾਂ ਦਾ ਅਕਾਰ, ਪੁੰਜ ਅਤੇ ਭਾਰ ਹੀ ਹੁੰਦਾ ਹੈ ਪਰ ਫਿਰ ਵੀ ਅਸੀਂ ਕਈ ਵਾਰ ਪਦਾਰਥ ਨੂੰ ਉਸਦੀ ਸਹੀ ਪ੍ਰੀਭਾਸ਼ਾ ਵਿਚ ਜਾਨਣ ਤੋਂ ਅਸਮਰਥ ਹੁੰਦੇ ਹਾਂ। ਆਮ ਲੋਕਾਂ ਲਈ ਸਾਡੇ ਆਲੇ ਦੁਆਲੇ ਦੀਆਂ ਸਭ ਵਸਤਾਂ ਪਦਾਰਥ ਦਾ ਹੀ ਇਕ ਰੂਪ ਹਨ। ਦਰਅਸਲ ਕੋਈ ਵੀ ਵਸਤ ਜਿਸਦਾ ਪੁੰਜ ਹੋਵੇ ਅਤੇ ਉਹ ਥਾਂ ਘੇਰਦੀ ਹੋਵੇ ਉਸਨੂੰ ਪਦਾਰਥ ਕਿਹਾ ਜਾਂਦਾ ਹੈ ਜਿਵੇਂ ਕੁਰਸੀ, ਮੇਜ, ਦੁੱਧ , ਪਾਣੀ, ਹਵਾ, ਭਾਫ ਆਦਿ। ਵਿਗਿਆਨਕ ਅਧਾਰ 'ਤੇ ਅਸੀਂ ਪਦਾਰਥ ਉਸ ਹਰ ਚੀਜ ਨੂੰ ਕਹਿੰਦੇ ਹਾਂ ਜਿਹੜੀ ਪਰਮਾਣੂ ਅਤੇ ਅਣੂ ਦੀ ਬਣੀ ਹੁੰਦੀ ਹੈ।

ਪਦਾਰਥ ਕਈ ਰੂਪਾਂ ਵਿਚ ਉਪਲਬੱਧ ਹੈ। ਪਦਾਰਥ ਚਾਰ ਅਵਸਥਾਵਾਂ ਵਿਚ ਉਪਲਬੱਧ ਹੈ ਜਿਵੇਂ ਠੋਸ, ਤਰਲ, ਗੈਸ ਅਤੇ ਪਲਾਜ਼ਮਾ। ਪਰ ਇਸਤੋਂ ਬਿਨਾਂ ਵੀ ਪਦਾਰਥ ਕਈ ਰੂਪਾਂ ਵਿਚ ਉਪਲਬੱਧ ਹੈ। ਪਰ ਰੋਜ਼ਾਨਾ ਜਿੰਦਗੀ ਵਿਚ ਸਿਰਫ ਪਦਾਰਥ ਤਿੰਨ ਹੀ ਅਵਸਥਾਵਾਂ ਵਿਚ ਮਿਲਦਾ ਹੈ ਜਿਵੇਂ ਠੋਸ ਰੂਪ ਵਿਚ ਕੁਰਸੀ, ਕੰਪਿਊਟਰ, ਪੈਨ, ਤਰਲ ਰੂਪ ਵਿਚ ਪੈਟਰੋਲ, ਦੁੱਧ, ਪਾਣੀ, ਲੱਸੀ ਜਦ ਕਿ ਗੈਸ ਰੂਪ ਵਿਚ ਹਵਾ, ਆਕਸੀਜਨ, ਭਾਫ ਆਦਿ। ਦਰਅਸਲ ਪਦਾਰਥ ਨੇ ਕਿਹੜਾ ਰੂਪ ਅਖਤਿਆਰ ਕਰਨਾ ਹੈ, ਇਹ ਪਰਮਾਣੂਆਂ/ਅਣੂਆਂ ਦੀ ਕਿਸਮ, ਉਹਨਾਂ ਵਿਚਲੀ ਆਪਸੀ ਖਿੱਚ ਦੀ ਤੀਬਰਤਾ ਅਤੇ ਪਦਾਰਥ ਦੇ ਤਾਪਮਾਨ 'ਤੇ ਨਿਰਭਰ ਕਰਦਾ ਹੈ। ਹਰ ਪਦਾਰਥ ਇਲੈਕਟਰੋਨਾਂ, ਪ੍ਰੋਟੋਨਾਂ ਅਤੇ ਨਿਊਟਰੋਨਾਂ ਦਾ ਸੰਗ੍ਰਹਿ ਹੈ ਅਤੇ ਇਹਨਾਂ ਵਿਚਲੀ ਆਪਸੀ ਖਿੱਚ ਦੀ ਤੀਬਰਤਾ ਹੀ ਕਿਸੇ ਪਦਾਰਥ ਦੇ ਸਰੂਪ ਨੂੰ ਨਿਰਧਾਰਤ ਕਰਦੀ ਹੈ। ਜਦ ਅਸੀਂ ਕਹਿੰਦੇ ਹਾਂ ਕਿ ਪਦਾਰਥ ਦਾ ਪੁੰਜ ਹੁੰਦਾ ਹੈ ਅਤੇ ਇਹ ਥਾਂ ਘੇਰਦੀ ਹੈ ਤਾਂ ਇਹ ਪਦਾਰਥ ਦੀ ਬਹੁਤ ਹੀ ਸੀਮਤ ਪਰਿਭਾਸ਼ਾ ਹੈ ਕਿਉਂਕਿ ਪਦਾਰਥ ਦੀ ਪਰਿਭਾਸ਼ਾ ਉਸਦੇ ਭੌਤਿਕ ਅਤੇ ਕੈਮੀਕਲ ਗੁਣਾਂ 'ਤੇ ਅਧਾਰਤ ਹੁੰਦੀ ਹੈ ਜਿਹੜੀ ਉਸਦੀ ਬਣਤਰ ਵਿਚ ਸਹਾਈ ਅਣੂਆਂ ਅਤੇ ਪਰਮਾਣੂਆਂ 'ਤੇ ਨਿਰਭਰ ਕਰਦੀ ਹੈ। ਅਜੋਕੀ ਅਧੁਨਿਕ ਖੋਜ ਮੁਤਾਬਕ ਹਰ ਪਦਾਰਥ ਕੁਆਰਕਾਂ ਅਤੇ ਲੇਪਟਾਨਾਂ ਦਾ ਬਣਿਆ ਹੋਇਆ ਹੈ ਜਿਹੜੇ ਇਲੈਕਟਰੋਨਾਂ, ਪ੍ਰੋਟੋਨਾਂ ਅਤੇ ਨਿਊਟਰੋਨਾਂ ਤੋਂ ਵੀ ਬਹੁਤ ਸੂਖਸ਼ਮ ਹੁੰਦੇ ਹਨ। ਆਮ ਤੌਰ 'ਤੇ ਕੁਆਰਕ ਅੱਪ ਤੇ ਡਾਊਨ, ਚਾਰਮ ਤੇ ਸਟਰੈਂਜ ਅਤੇ ਟਾਪ ਤੇ ਬਾਟਮ ਹੁੰਦੇ ਹਨ ਜਦ ਕਿ ਲੇਪਟਾਨਾਂ ਵਿਚ ਇਲੈਕਟਰੋਨ, ਮਿਊਆਨ, ਟਾਓ ਅਤੇ ਨਿਊਟਰੀਨੋ ਹੁੰਦੇ ਹਨ।

ਪਦਾਰਥ ਦੀ ਸੱਭ ਤੋਂ ਛੋਟੀ ਤੋਂ ਛੋਟੀ ਇਕਾਈ ਕੁਆਰਕ ਹੈ ਜਿਹਨਾਂ ਦੀਆਂ ਛੇ ਕਿਸਮਾਂ ਹਨ।

ਲੈਪਟਾਨਜ਼:ਪਦਾਰਥ ਦੀ ਇਕ ਇਕਾਈ ਨੂੰ ਲੈਪਟਾਨਜ਼ ਵੀ ਕਹਿੰਦੇ ਹਨ ਅਤੇ ਇਹਨਾਂ ਨੂੰ ਆਮ ਤੌਰ 'ਤੇ ਫਰਮੀਆਇਨਜ਼ ਕਿਹਾ ਜਾਂਦਾ ਹੈ ਜਿਹਨਾਂ ਵਿਚ ਇਲੈਕਟਰੋਨ, ਮਿਊਆਨ, ਟਾਓ ਸ਼ਾਮਲ ਹਨ। ਇਹਨਾਂ ਵਿਚ ਆਪਸੀ ਖਿੱਚ ਬਹੁਤ ਕੰਮਜ਼ੋਰ ਹੁੰਦੀ ਹੈ ਪਰ ਇਹਨਾਂ ਦਾ ਪੁੰਜ ਜ਼ਿਆਦਾ ਹੁੰਦਾ ਹੈ।

**ਪਦਾਰਥ ਦੇ ਵੱਖ ਵੱਖ ਰੂਪ**

ਪਦਾਰਥ ਆਮ ਤੌਰ 'ਤੇ ਠੋਸ, ਤਰਲ ਅਤੇ ਗੈਸ ਦੇ ਰੂਪ ਵਿਚ ਮਿਲਦਾ ਹੈ ਪਰ ਪਦਾਰਥ ਦੇ ਹੋਰ ਰੂਪਾਂ ਵਿਚ ਪਲਾਜ਼ਮਾ, ਸੁਪਰਠੋਸ, ਸੁਪਰਫਲੂਇਡ (ਫਲੂਇਡ ਤਰਲ, ਗੈਸ ਜਾਂ ਪਲਾਜ਼ਮਾ ਹੋ ਸਕਦਾ ਹੈ), ਬੋਸ ਆਈਨਸਟਾਈਨ ਕੰਡਿੰਨਸੇਟ ਆਦਿ ਰੂਪ ਹੋ ਸਕਦੇ ਹਨ।

1. ਠੋਸ: ਠੋਸ ਰੂਪ ਵਿਚ ਪਦਾਰਥ ਆਮ ਤੌਰ 'ਤੇ ਬਹੁਤ ਸਖਤ ਹੁੰਦਾ ਹੈ, ਇਸਦੀ ਖਾਸ ਸ਼ਕਲ ਹੁੰਦੀ ਹੈ, ਇਸਦੇ ਅਣੂਆਂ/ਪਰਮਾਣੂਆਂ ਵਿਚਲੀ ਆਪਸੀ ਖਿੱਚ ਬਹੁਤ ਜ਼ਿਆਦਾ ਹੁੰਦੀ ਹੈ। ਇਸੇ ਕਰਕੇ ਇਹਨਾਂ ਦਾ ਪਿਘਲਾਓ ਤਾਪਮਾਨ, ਉਬਾਲ ਤਾਪਮਾਨ ਜ਼ਿਆਦਾ ਹੁੰਦਾ ਹੈ ਅਤੇ ਇਹਨਾਂ ਨੂੰ ਕਿਸੇ ਵੀ ਰੂਪ ਵਿਚ ਢਾਲਿਆ ਜਾ ਸਕਦਾ ਹੈ। ਸਟੀਲ, ਪੇਪਰ ਰਬੜ, ਬਰਫ, ਗਲਾਸ ਆਦਿ ਠੋਸ ਰੂਪ ਦੀਆਂ ਉਦਾਹਰਣਾਂ ਹਨ।

2. ਤਰਲ: ਤਰਲ ਵਿਚ ਅਣੂਆਂ/ਪਰਮਾਣੂਆਂ ਵਿਚਲੀ ਆਪਸੀ ਖਿੱਚ ਘੱਟ ਹੁੰਦੀ ਹੈ ਜਿਸ ਕਰਕੇ ਇਹਨਾਂ ਦੀ ਸ਼ਕਲ ਉਹੋ ਜਿਹੀ ਹੋ ਜਾਂਦੀ ਹੈ ਜਿਸ ਤਰ੍ਹਾਂ ਦੇ ਭਾਂਡੇ ਵਿਚ ਇਸਨੂੰ ਪਾਈਏ। ਇਹਨਾਂ ਨੂੰ ਪ੍ਰੈਸ਼ਰ ਨਾਲ ਦਬਾਇਆ ਨਹੀਂ ਜਾ ਸਕਦਾ। ਪਾਣੀ, ਦੁੱਧ, ਲੱਸੀ ਆਦਿ ਪਦਾਰਥ ਦੇ ਤਰਲ ਰੂਪ ਹਨ।

3. ਗੈਸ: ਗੈਸ ਦੇ ਅਣੂਆਂ/ਪਰਮਾਣੂਆਂ ਵਿਚਲੀ ਆਪਸੀ ਖਿੱਚ ਨਾਂਹ ਦੇ ਬਰਾਬਰ ਹੁੰਦੀ ਹੈ। ਇਸੇ ਕਰਕੇ ਉਹ ਜਿਸ ਵੀ ਭਾਂਡੇ ਵਿਚ ਪਾਈ ਜਾਵੇ, ਉਹੀ ਘਣਤਾ ਗ੍ਰਹਿਣ ਕਰ ਲੈਂਦੇ ਹਨ। ਭਾਫ, ਹਵਾ ਆਦਿ ਪਦਾਰਥ ਦੇ ਗੈਸ ਸਰੂਪ ਹਨ।

ਪਦਾਰਥ ਦੇ ਤਿੰਨਾਂ (ਠੋਸ, ਤਰਲ ਅਤੇ ਗੈਸ) ਰੂਪਾਂ ਦੇ ਆਪਸੀ

ਸਬੰਧ ਨੂੰ ਨਿਮਨ ਗਰਾਫ ਦਰਸਾਉਂਦਾ ਹੈ ਕਿ ਕਿਵੇਂ ਅਸੀਂ ਪਦਾਰਥ ਦੇ ਇਕ ਰੂਪ ਨੂੰ ਦੂਸਰੇ ਰੂਪ ਵਿਚ ਪ੍ਰੈਸ਼ਰ ਜਾਂ ਤਾਪਮਾਨ ਦੇ ਬਦਲਾਅ ਨਾਲ ਤਬਦੀਲ ਕਰ ਸਕਦੇ ਹਾਂ।

ਘਣਤਾ ਨੂੰ ਇਕਸਾਰ ਰੱਖ ਕੇ ਤਾਪਮਾਨ ਅਤੇ ਪ੍ਰੈਸ਼ਰ ਵਿਚ ਬਣੇ ਹੋਏ ਉਪਰੋਕਤ ਗਰਾਫ ਤੋਂ ਸਪੱਸ਼ਟ ਹੈ ਕਿ ਤਾਪਮਾਨ ਜਾਂ ਪ੍ਰੈਸ਼ਰ ਨੂੰ ਬਦਲ ਕੇ ਪਦਾਰਥ ਦੇ ਇਕ ਰੂਪ ਨੂੰ ਦੂਸਰੇ ਰੂਪ ਵਿਚ ਬਦਲਿਆ ਜਾ ਸਕਦਾ ਹੈ। ਜਿਵੇਂ ਅਸੀਂ ਪਾਣੀ (ਤਰਲ) ਨੂੰ ਗਰਮ ਕਰੀਏ (ਤਾਪਮਾਨ ਵਧਾਈਏ) ਤਾਂ ਇਹ ਭਾਫ (ਗੈਸ) ਵਿਚ ਬਦਲ ਜਾਂਦਾ ਹੈ ਪਰ ਜੇਕਰ ਅਸੀਂ ਇਸਨੂੰ ਠੰਢਾ ਕਰੀਏ (ਫਰਿਜ ਵਿਚ ਰੱਖ ਕੇ ਤਾਪਮਾਨ ਘਟਾਈਏ) ਤਾਂ ਇਹ ਬਰਫ (ਠੋਸ) ਵਿਚ ਤਬਦੀਲ ਹੋ ਜਾਂਦਾ ਹੈ। ਇਸ ਗਰਾਫ ਵਿਚ ਇਕ ਅਜੇਹਾ ਬਿੰਦੂ (ਟ੍ਰਿਪਲ ਪੋਇੰਟ) ਵੀ ਦਿਖਾਇਆ ਗਿਆ ਹੈ ਜਿਥੇ ਕਿਸੇ ਵੀ ਪਦਾਰਥ ਦੇ ਤਿੰਨੇ ਰੂਪ ਨਾਲੋ-ਨਾਲ ਹਾਜਰ ਹੁੰਦੇ ਹਨ।

4. ਪਲਾਜ਼ਮਾ: ਇਹ ਪਦਾਰਥ ਦਾ ਚੌਥਾ ਰੂਪ ਹੈ ਜਿਸਦਾ ਪਤਾ ਪਹਿਲੀ ਵਾਰ ਟਾਂਕ ਅਤੇ ਲੈਂਗਮੁਇਰ ਵਿਗਿਆਨੀਆਂ ਨੇ 1929 ਵਿਚ ਲਗਾਇਆ ਸੀ ਜਦ ਉਹ ਇਕ ਟਿਊਬ ਵਿਚ ਗੈਸ ਦੇ ਡਿਸਚਾਰਜ ਦੀ ਪਰਖ ਕਰ ਰਹੇ ਸਨ। ਇਸ ਰੂਪ ਵਿਚ ਪਦਾਰਥ ਇਲੈਕਟਰੋਨਾਂ, ਆਇਨਾਂ ਅਤੇ ਨਿਰਪੱਖ ਅਣੂਆਂ ਦਾ ਸੰਗ੍ਰਹਿ ਹੁੰਦਾ ਹੈ ਜਿਹਨਾਂ ਵਿਚ ਬਿਜਲਈ ਖਿੱਚ ਹੁੰਦੀ ਹੈ। ਸੂਰਜ, ਤਾਰੇ ਆਦਿ ਪਲਾਜ਼ਮਾ ਰੂਪੀ ਪਦਾਰਥ ਹਨ।

5. ਬੋਸ-ਆਈਨਸਟਾਈਨ ਕੰਡਿੰਨਸੇਟ: ਪਦਾਰਥ ਦੇ ਪੰਜਵੇਂ ਰੂਪ ਦੀ ਕਾਢ ਦਾ ਮਾਣ ਭਾਰਤੀ ਭੌਤਿਕ ਵਿਗਿਆਨੀ ਸਤਿੰਦਰਾ ਨਾਥ ਬੋਸ ਨੂੰ ਜਾਂਦਾ ਹੈ ਜਿਸਨੇ ਪ੍ਰਸਿੱਧ ਭੌਤਿਕ ਵਿਗਿਆਨੀ ਐਲਬਰਟ ਆਈਨਸਟਾਈਨ ਨਾਲ ਮਿਲ ਕੇ 1925 ਵਿਚ ਪਦਾਰਥ ਦੇ ਇਸ ਰੂਪ ਨੂੰ ਈਜਾਦ ਕੀਤਾ ਜਿਸਨੂੰ 1995 ਅਤੇ 1998 ਵਿਚ ਵਿਗਿਆਨੀਆਂ ਨੇ ਲੈਬਾਰਟਰੀ ਵਿਚ ਸਿੱਧ ਕੀਤਾ ਹੈ। ਇਸੇ ਕਰਕੇ ਇਸ ਦਾ ਨਾਮ ਹੀ ਬੋਸ-ਆਈਨਸਟਾਈਨ ਦੇ ਨਾਮ ਨਾਲ ਜੁੜਿਆ ਹੋਇਆ ਹੈ। ਪਦਾਰਥ ਦਾ ਇਹ ਰੂਪ ਤਰਲ ਵਰਗਾ ਸੁਪਰਫਲੂਇਡ ਹੈ ਜਿਹੜਾ ਬਹੁਤ ਹੀ ਘੱਟ ਤਾਪਮਾਨ (10"5 ਖ) 'ਤੇ ਸੰਭਵ ਹੁੰਦਾ ਹੈ ਜਿਥੇ ਸਾਰੇ ਅਣੂਆਂ (ਜਿਹਨਾਂ ਨੂੰ ਬੋਸੋਨ ਕਹਿੰਦੇ ਹਨ) ਦੀ ਇਕਸਾਰ ਕੁਅੰਟਮ ਅਵੱਸਥਾ ਹੁੰਦੀ ਹੈ।

6. ਫਰਮੋਨਿਕ ਕੰਡਿੰਨਸੇਟ: ਪਦਾਰਥ ਦਾ ਇਹ ਰੂਪ ਬੋਸ ਆਈਨਸਟਾਈਨ ਕੰਡਿੰਨਸੇਟ ਵਰਗਾ ਬਹੁਤ ਹੀ ਘੱਟ ਤਾਪਮਾਨ 'ਤੇ ਹੁੰਦਾ ਹੈ ਫਰਕ ਸਿਰਫ ਇੰਨਾ ਕਿ ਇਹ ਪਦਾਰਥ ਦਾ ਰੂਪ ਫਰਮਆਇਨਿਕ ਅਣੂਆਂ ਦਾ ਬਣਿਆ ਹੁੰਦਾ ਹੈ ਜਿਸ ਨੂੰ ਸੱਭ ਤੋਂ ਪਹਿਲਾਂ 2003 ਵਿਚ ਡੈਬਰਾਹ ਐਸ ਜਿਨ ਵਲੋਂ ਬਹੁਤ ਹੀ ਘੱਟ ਤਾਪਮਾਨ (50-350*10"9 ਖ ) ਵਿਚ ਤਿਆਰ ਕੀਤਾ ਗਿਆ ਸੀ।

## ਪਦਾਰਥ ਦੇ ਹੋਰ ਰੂਪ




ਸਮੁੱਚੇ ਬ੍ਰਹਿਮੰਡ ਵਿਚ ਸਾਰੇ ਪਦਾਰਥ ਵਿਚੋਂ ਸਿਰਫ 4% ਪ੍ਰਤੱਖ ਰੂਪ ਵਿਚ ਊਰਜਾ (ਪਦਾਰਥ ਅਤੇ ਉਰਜਾ ਆਈਨਸਟਾਈਨ ਦੇ ਸਿਧਾਂਤ ਮੁਤਾਬਕ ਆਪਸ ਵਿਚ ਤਬਦੀਲਯੋਗ ਹਨ), 23% ਕਾਲਾ ਪਦਾਰਥ ਅਤੇ 73% ਕਾਲੀ ਊਰਜਾ ਦੇ ਰੂਪ ਵਿਚ ਉਪਲਬੱਧ ਹੈ ਜਿਵੇਂ ਕਿ ਉਪਰੋਕਤ ਚਾਰਟ ਵਿਚ ਦਰਸਾਇਆ ਗਿਆ ਹੈ।

## ਐਂਟੀ ਪਦਾਰਥ

ਕੁਦਰਤ ਵਿਚ ਹਰ ਕਣ ਦਾ ਐਂਟੀ-ਕਣ ਹੈ ਅਤੇ ਇਹਨਾਂ ਐਂਟੀ-ਕਣਾਂ ਨਾਲ ਬਣੇ ਹਏ ਪਦਾਰਥਾਂ ਨੂੰ ਐਂਟੀ-ਪਦਾਰਥ ਕਿਹਾ ਜਾਂਦਾ ਹੈ। ਜਦ ਪਦਾਰਥ ਅਤੇ ਐਂਟੀ ਪਦਾਰਥ ਆਪਸ ਵਿਚ ਮਿਲਦੇ ਨੇ ਤਾਂ ਊਰਜਾ ਪੈਦਾ ਹੁੰਦੀ ਹੈ। ਅਜੇ ਤੱਕ ਬਹੁਤ ਹੀ ਥੋੜ੍ਹੀ ਮਾਤਰਾ ਵਿਚ ਐਂਟੀ-ਕਣ ਜਾਂ ਐਂਟੀ-ਪਦਾਰਥ ਨੂੰ ਪੈਦਾ ਕੀਤਾ ਜਾ ਸਕਿਆ ਹੈ ਜਿਵੇਂ ਐਂਟੀ-ਹਾਈਡਰੋਜਨ। ਵੈਸੇ ਐਂਟੀ-ਪਦਾਰਥ ਕੁਦਰਤੀ ਰੂਪ ਵਿਚ ਧਰਤੀ 'ਤੇ ਉਪਲਬੱਧ ਨਹੀਂ ਹੈ। ਜਿਵੇਂ ਇਕ ਇਲੈਕਟਰੋਨ ਦਾ ਐਂਟੀ ਇਲੈਕਟਰੋਨ, ਪਾਜੀਟਰੋਨ ਹੈ ਜਿਸਦਾ ਪੁੰਜ ਅਤੇ ਚਾਰਜ ਤਾਂ ਇਲੈਕਟਰੋਨ ਦੇ ਬਰਾਬਰ ਹੁੰਦਾ ਹੈ ਪਰ ਇਸਦਾ ਚਾਰਜ ਪੋਜੀਟਵ ਹੁੰਦਾ ਹੈ ਜਦ ਕਿ ਇਲੈਕਟਰੋਨ ਦਾ ਚਾਰਜ ਨੇਗੈਟਿਵ ਹੁੰਦਾ ਹੈ।

## ਕਾਲਾ ਪਦਾਰਥ

ਕਾਲਾ ਪਦਾਰਥ ਬ੍ਰਹਿਮੰਡ ਵਿਚ ਉਹ ਪਦਾਰਥ ਹੈ ਜਿਸਨੂੰ ਕਿਸੇ ਵੀ ਰੂਪ ਵਿਚ ਦੇਖਿਆ ਜਾਂ ਪਰਖਿਆ ਨਹੀਂ ਜਾ ਸਕਦਾ ਪਰ ਬ੍ਰਹਿਮੰਡ ਵਿਚਲੀਆਂ ਗਲੈਕਸੀਆਂ ਦੇ ਕੁਝ ਅਜੇਹੇ ਪ੍ਰਭਾਵ ਹਨ ਜਿਹਨਾਂ ਤੋਂ ਇਸਦੀ ਹੋਂਦ ਸਾਬਤ ਹੁੰਦੀ ਹੈ। ਸਾਨੂੰ ਨਜ਼ਰ ਆਉਂਦੇ ਬ੍ਰਹਿਮੰਡ ਵਿਚ ਬਹੁਤਾ ਕਾਲਾ ਪਦਾਰਥ ਅਤੇ ਬਹੁਤੀ ਕਾਲੀ ਉਰਜਾ ਹੀ ਹੈ। ਸਮੁੱਚੇ ਬ੍ਰਹਿਮੰਡ ਵਿਚ ਸਿਰਫ 4% ਉਰਜਾ ਨੂੰ ਅਸੀਂ ਦੇਖ/ਪਰਖ ਸਕਦੇ ਹਾਂ ਜਦ ਕਿ 23% ਕਾਲਾ ਪਦਾਰਥ ਅਤੇ 73% ਕਾਲੀ



ਊਰਜਾ ਹੈ ਜਿਵੇਂ ਕਿ ਚਾਰਟ ਵਿਚ ਦਿਖਲਾਇਆ ਗਿਆ ਹੈ। ਇਸ ਤੋਂ ਇਕ ਤੱਥ ਸਪੱਸ਼ਟ ਹੈ ਕਿ ਬਹੁਤੀ ਉਰਜਾ ਅਦਿੱਖ ਹੈ ਜਿਸ ਨੂੰ ਮਨੁੱਖ ਦੀ ਸੂਝ ਸਮਝਣ ਤੋਂ ਅਸਮਰੱਥ ਹੈ। ਦਰਅਸਲ ਮਨੁੱਖ ਦੀ ਨਾਸਮਝੀ ਕਾਰਨ ਹੀ ਇਹਨਾਂ ਦਾ ਨਾਮ ਕਾਲਾ ਪਦਾਰਥ ਜਾਂ ਕਾਲੀ ਊਰਜਾ ਪਿਆ ਹੈ। ਹੁਣ ਤਾਂ ਵਿਗਿਆਨੀਆਂ ਨੇ ਇਕ ਹੋਰ ਤੱਥ ਵੀ ਸਾਹਮਣੇ ਲਿਆਂਦਾ ਹੈ ਕਿ ਕਾਲਾ ਪਦਾਰਥ ਫਿਰ ਤਿੰਨ ਕਿਸਮ ਦਾ ਹੁੰਦਾ ਹੈ ਜਿਵੇਂ ਗਰਮ ਕਾਲਾ ਪਦਾਰਥ, ਕੋਸਾ ਕਾਲਾ ਪਦਾਰਥ ਅਤੇ ਠੰਢਾ ਕਾਲਾ ਪਦਾਰਥ। ਕਾਲੇ ਪਦਾਰਥ ਨੂੰ ਉਹ ਪਦਾਰਥ ਵੀ ਕਿਹਾ ਜਾਂਦਾ ਹੈ ਜਿਹੜਾ ਕਿਸੇ ਕਿਸਮ ਦੀਆਂ ਕਿਰਨਾਂ ਨਹੀਂ ਛੱਡਦਾ ਜਿਸ ਨਾਲ ਇਸਨੂੰ ਪਰਖਿਆ ਜਾਂ ਭਾਲਿਆ ਜਾ ਸਕੇ।

## ਕਾਲੀ ਊਰਜਾ

ਬ੍ਰਹਿਮੰਡ ਫੈਲ ਰਿਹਾ ਹੈ ਅਤੇ ਇਸ ਗੁਰੂਤਾ ਵਿਰੋਧੀ ਅਸਰ ਨੂੰ ਦਰਸਾਉਣ ਲਈ ਹੀ ਕਾਸਮੋਲੋਜੀ ਵਿਚ ਕਾਲੀ ਊਰਜਾ ਦੀ ਹੋਂਦ ਨੂੰ ਕਿਆਸ ਕੀਤਾ ਗਿਆ ਹੈ ਜਿਹੜੀ ਨਾ ਤਾਂ ਪ੍ਰੋਟੋਨਾਂ, ਨਿਊਟਰੋਨਾਂ ਜਾਂ ਇਲੈਕਟਰੋਨਾਂ ਤੋਂ ਬਣੀ ਹੋਈ ਹੈ ਅਤੇ ਨਾ ਹੀ ਐਂਟੀ ਕਣਾਂ ਤੋਂ ਬਣੀ ਹੋਈ ਹੈ। ਇਹ ਸਮੁੱਚੇ ਪੁੰਜ-ਉਰਜਾ ਦਾ ਤਿੰਨ ਚੌਥਾਈ ਹਿੱਸਾ ਹੈ ਜੋ ਸਾਰੇ ਬ੍ਰਹਿਮੰਡ ਵਿਚ ਫੈਲੀ ਹੋਈ ਹੈ।

## ਵਚਿੱਤਰ ਪਦਾਰਥ

ਇਹ ਪਦਾਰਥ 'ਕਣ ਫਿਜਿਕਸ' ਵਿਚ ਮੰਨਿਆ ਜਾਂਦਾ ਹੈ ਜਿਹੜਾ ਵਚਿੱਤਰ ਅਣੂਆਂ ਤੋਂ ਬਣਦਾ ਹੈ ਯਾਨੀ ਉਹ ਅਣੂ ਜੋ ਆਮ ਭੌਤਿਕੀ ਸਿਧਾਤਾਂ ਦੇ ਖਿਲਾਫ ਸਿਧਾਂਤਾਂ ਨੂੰ ਮੰਨਦੇ ਹਨ ਜਿਵੇਂ ਕਿ ਇਹਨਾਂ ਦਾ ਨੇਗੈਟਿਵ ਪੁੰਜ ਹੁੰਦਾ ਹੈ ਅਤੇ ਇਹ ਅਣੂ ਗੁਰੂਤਾ ਕਾਰਨ ਇਕ ਦੂਜੇ ਦੇ ਨੇੜੇ ਆਉਣ ਦੀ ਬਜਾਏ ਦੂਰ ਜਾਂਦੇ ਹਨ।

## ਐਂਟੀ ਪਦਾਰਥਾਂ ਦਾ ਉਤਪਾਦਨ

ਐਂਟੀ ਪਦਾਰਥਾਂ ਨੂੰ ਪੈਦਾ ਕਰਨਾ ਬਹੁਤ ਹੀ ਕਠਨ ਕਾਰਜ ਹੈ ਅਤੇ ਇਹਨਾਂ ਨੂੰ ਬਹੁਤ ਜ਼ਿਆਦਾ ਤਾਪਮਾਨ ਅਤੇ ਪ੍ਰੈਸ਼ਰ ਵਿਚ ਹੀ ਪੈਦਾ ਕੀਤਾ ਜਾ ਸਕਦਾ ਹੈ ਜਿਵੇਂ ਜਦ 1.02 ਮੈਗਾ ਇਲੈਕਰਟੋਨ ਤੋਂ ਜ਼ਿਆਦਾ ਊਰਜਾ ਪੁੰਜ ਵਿਚ ਤਬਦੀਲ ਹੁੰਦੀ ਹੈ ਤਾਂ ਇਲੈਕਟਰੋਨ ਅਤੇ ਇਸਦਾ ਐਂਟੀ ਕਣ ਪਾਜੀਟਰੋਨ ਪੈਦਾ ਹੁੰਦੇ ਹਨ। 1995 ਵਿਚ ਸਰਨ ਨੇ ਇਸ ਗੱਲ ਦੀ ਪੁਸ਼ਟੀ ਕੀਤੀ ਸੀ ਕਿ ਉਹਨਾਂ ਦੀ ਫਰਮੀਲੈਬ ਵਿਚ 100 ਐਂਟੀ ਹਾਈਡਰੋਜਨ ਅਣੂ ਤਿਆਰ ਕੀਤੇ ਗਏ ਹਨ। 1999 ਵਿਚ ਸਰਨ ਨੇ ਐਂਟੀਪਰੋਟੋਨ ਡੀਐਕਸੀਲੇਟਰ ਤਿਆਰ ਕੀਤਾ ਗਿਆ ਜਦ ਕਿ 2002 ਵਿਚ ਸਰਨ ਵਲੋਂ ਹੀ ਕੋਲਡ ਐਂਟੀਹਾਈਡਰੋਜਨ ਪੈਦਾ ਕੀਤੀ ਗਈ ਅਤੇ ਸਰਨ ਦਾ ਕਹਿਣਾ ਹੈ ਕਿ ਜਦ ਉਤਪਾਦਨ ਪੂਰੀ ਸਮਰੱਥਾ ਨਾਲ ਸ਼ੁਰੂ ਹੋਵੇਗਾ ਤਾਂ 107 ਐਂਟੀਪਰੋਟੋਨ ਪ੍ਰਤੀ ਸੈਕਿੰਡ ਪੈਦਾ ਕੀਤੇ ਜਾ ਸਕਣਗੇ। ਸਰਨ ਵਲੋਂ ਹੀ ਥੋੜ੍ਹੀ ਮਾਤਰਾ ਵਿਚ ਐਂਟੀ ਹੀਲੀਅਮ ਵਿਚ ਤਿਆਰ ਕੀਤੀ ਗਈ ਹੈ ਜਦ ਕਿ ਨਵੰਬਰ 2008 ਵਿਚ ਲਾਰੈਂਸ ਲਿਵਰਮੋਰ ਨੈਸ਼ਨਲ ਲੈਬਾਰਟਰੀ ਵਲੋਂ ਬਹੁਤ ਜ਼ਿਆਦਾ ਮਾਤਰਾ ਵਿਚ ਪਾਜੀਟਰੋਨ ਪੈਦਾ ਕਰਨ ਦੀ ਪੁਸ਼ਟੀ ਕੀਤੀ ਗਈ ਹੈ ਜਿਸ ਨਾਲ ਐਂਟੀ ਕਣਾਂ/ਪਦਾਰਥਾਂ ਦੇ ਉਤਪਾਦਨ ਦਾ ਰਸਤਾ ਖੁੱਲਦਾ ਨਜ਼ਰ ਆ ਰਿਹਾ ਹੈ। ਪਰ ਐਂਟੀ ਪਦਾਰਥਾਂ ਨੂੰ ਪੈਦਾ ਕਰਨ ਦੀ ਲਾਗਤ ਬਹੁਤ ਜ਼ਿਆਦਾ ਹੈ ਯਾਨੀ ਇਕ ਅੰਦਾਜ਼ੇ ਮੁਤਾਬਕ 62.5 ਟ੍ਰਿਲੀਅਨ ਡਾਲਰ ਪ੍ਰਤੀ ਮਿਲੀਗਰਾਮ ਹੈ। ਐਂਟੀ ਪਦਾਰਥ ਦੀ ਬਹੁਤ ਜ਼ਿਆਦਾ ਲਾਗਤ ਅਤੇ ਬਹੁਤ ਘੱਟ ਪੈਦਾਵਾਰ ਬਾਰੇ ਸਰਨ ਦੇ ਇਕ ਖੋਜੀ ਦਾ ਕਹਿਣਾ ਹੈ ਕਿ ਜੇਕਰ ਅਸੀਂ ਹੁਣ ਤੱਕ ਦਾ ਸਾਰਾ ਐਂਟੀ ਪਦਾਰਥ ਇਕੱਠਾ ਕਰਕੇ ਉਰਜਾ ਵਿਚ ਤਬਦੀਲ ਕਰੀਏ ਤਾਂ ਇਸ ਉਰਜਾ ਨਾਲ ਸਿਰਫ ਇਕ ਬਿਜਲੀ ਦੇ ਬਲਬ ਨੂੰ ਕੁਝ ਮਿੰਟਾਂ ਲਈ ਹੀ ਜਗਾਇਆ ਜਾ ਸਕਦਾ ਹੈ।

ਐਂਟੀ ਪਦਾਰਥਾਂ ਦੇ ਬਹੁਤ ਸਾਰੇ ਗੁਣ ਹਨ ਅਤੇ ਇਹਨਾਂ ਨੂੰ ਕਈ ਖੇਤਰਾਂ ਵਿਚ ਵਰਤਿਆ ਜਾ ਸਕਦਾ ਹੈ। ਇਥੇ ਇਹ ਜ਼ਿਕਰਯੋਗ ਹੈ ਕਿ ਜਦ ਪਦਾਰਥ ਅਤੇ ਐਂਟੀ ਪਦਾਰਥ ਆਪਸ ਵਿਚ ਟਕਰਾ ਕੇ ਊਰਜਾ ਪੈਦਾ ਕਰਦੇ ਹਨ ਤਾਂ ਇਹ ਊਰਜਾ ਰਸਾਇਣਕ ਉਰਜਾ ਨਾਲੋਂ ਦਸ ਗੁਣਾ ਅਤੇ ਨਿਊਲੀਅਰ ਊਰਜਾ ਨਾਲੋਂ ਚਾਰ ਗੁਣਾ ਹੁੰਦੀ ਹੈ। ਇਸ ਲਈ ਇਸ ਊਰਜਾ ਨੂੰ ਬਹੁਤ ਸਾਰੇ ਲਾਹੇਵੰਦ ਮਕਸਦਾਂ ਲਈ ਵਰਤਿਆ ਜਾ ਸਕਦਾ ਹੈ। ਇਸ ਊਰਜਾ ਨੂੰ ਖਲਾਅ ਵਿਚ ਲੰਮੀ ਦੂਰੀ 'ਤੇ ਜਾਣ ਵਾਲੇ ਰਾਕਟਾਂ ਲਈ ਬਾਲਣ ਦੇ ਤੌਰ 'ਤੇ ਵਰਤਿਆ ਜਾ ਸਕਦਾ ਹੈ ਅਤੇ ਖਲਾਅ ਵਿਚ ਸਥਾਪਤ ਹੋਣ ਵਾਲੀਆਂ ਭਵਿੱਖੀ ਲੈਬਾਰਟਰੀਆਂ ਵਿਚ ਸਦੀਵੀ ਊਰਜਾ ਪ੍ਰਦਾਨ ਕਰਨ ਲਈ ਵਰਤਿਆ ਜਾ ਸਕਦਾ ਹੈ। ਇਸ ਊਰਜਾ ਨੂੰ ਮੈਡੀਕਲ ਇਮੇਜਿੰਗ ਲਈ ਵੀ ਯਾਨੀ ਪਾਜੀਟਰੋਨ ਇਮਿਸ਼ਨ ਟੋਮੋਗਰਾਫੀ ਵਿਚ ਵੀ ਸਫਲਤਾ ਪੂਰਵਕ ਵਰਤਿਆ ਜਾ ਸਕਦਾ ਹੈ।

ਐਂਟੀ ਪਦਾਰਥ ਨੂੰ ਵੱਡੇ ਪੱਧਰ 'ਤੇ ਤਿਆਰ ਕਰਨਾ ਹੀ ਸਭ ਤੋਂ ਮੁਸ਼ਕਲ ਕਾਰਜ ਹੈ ਅਤੇ ਜਦ ਵਿਗਿਆਨੀਆਂ ਨੇ ਇਸ ਕਠਨ ਕਾਰਜ ਵਿਚ ਸਫਲਤਾ ਪ੍ਰਾਪਤ ਕਰ ਲਈ ਤਾਂ ਐਨਟੀ ਪਦਾਰਥਾਂ ਦੀ ਵਰਤੋਂ ਨਾਲ ਹੋਣ ਵਾਲੇ ਬਹੁਤ ਸਾਰੇ ਲਾਭ ਸਮੁੱਚੀ ਮਾਨਵਤਾ ਲਈ ਇਕ ਸਾਰਥਕ ਅਤੇ ਸੁਚਾਰੂ ਅਧਿਆਏ ਦਾ ਸੁਭ ਅਰੰਭ ਕਰਨਗੇ। ਅਜੇਹੇ ਲਾਭਾਂ ਨੂੰ ਧਿਆਨ ਵਿਚ ਰੱਖ ਕੇ ਹੀ ਅਜੋਕੇ ਵਿਗਿਆਨੀ ਕਾਲਾ ਪਦਾਰਥ, ਕਾਲੀ ਊਰਜਾ ਅਤੇ ਐਂਟੀ ਪਦਾਰਥਾਂ ਦੀ ਖੋਜ ਵਿਚ ਜੁੱਟੇ ਹੋਏ ਹਨ ਕਿਉਂਕਿ ਇਕ ਪੀੜ੍ਹੀ ਦੀ ਮਿਹਨਤ ਦਾ ਲਾਭ ਤਾਂ ਸਦਾ ਆਉਣ ਵਾਲੀਆਂ ਪੀੜ੍ਹੀਆਂ ਹੀ ਉਠਾਉਂਦੀਆਂ ਹਨ। 

# ਬੱਚਿਆਂ ਨੂੰ ਇਹ ਗੱਲਾਂ ਨਾ ਆਖੋ

ਅੱਜ ਦੇ ਬੱਚੇ **Super kid** (ਬਹੁਤ ਵਧੀਆ ਬੱਚਾ) ਅਖਵਾਂਦੇ ਹਨ, ਜਿਹੜੇ ਬਹੁਤ ਕੁੱਝ ਜਾਣਦੇ-ਸਮਝਦੇ ਅਤੇ ਕਰਦੇ ਹਨ। ਅਜਿਹੀ ਹਾਲਤ ਵਿੱਚ ਉਹਨਾਂ ਨੂੰ ਸਦੀਆਂ ਤੋਂ ਚਲੇ ਆ ਰਹੇ ਫਿਕਰੇ ਕਹਿਣਾ ਕਿ ਸਾਡੇ ਜ਼ਮਾਨੇ ਵਿੱਚ ਅਜਿਹਾ ਹੁੰਦਾ ਸੀ....... ਅਸੀਂ ਅਜਿਹੇ ਸਾਂ.......... ਕਿੱਥੋਂ ਤੱਕ ਉੱਚਿਤ/ਠੀਕ ਹੈ? ਅੱਜ ਬੱਚਿਆਂ ਦੇ ਨਾਲ ਮਾਤਾ-ਪਿਤਾ ਨੂੰ ਵੀ ਆਪਣੇ ਵਰਤਾਓ ਉੱਤੇ ਧਿਆਨ ਦੇਣਾ ਪਵੇਗਾ। **Teen age** (ਕਿਸ਼ੋਰ ਅਵਸਥਾ) ਤੇਰਾਂ ਤੋਂ ਉੱਨੀ ਸਾਲ ਤੱਕ ਦੀ ਉਮਰ) ਬੱਚਿਆਂ ਨੂੰ ਕੁੱਝ ਵੀ ਕਹਿਣ ਤੋਂ ਪਹਿਲਾਂ ਉਹਨਾਂ ਨੂੰ ਸੋਚਣਾ ਹੋਵੇਗਾ।

ਆਮ ਤੌਰ ਤੇ ਮਾਪਿਆਂ ਦੀ ਸ਼ਿਕਾਇਤ ਹੁੰਦੀ ਹੈ ਕਿ ਬੱਚੇ ਸੁਣਦੇ ਨਹੀਂ, ਸਾਡੀ ਗੱਲ ਦਾ ਉਹਨਾਂ ਉੱਤੇ ਕੋਈ ਅਸਰ ਨਹੀਂ ਹੁੰਦਾ, ਆਪਣੀ ਮਨਮਾਨੀ ਕਰਦੇ ਹਨ ਆਦਿ। ਇਸ ਉਮਰ ਵਿੱਚ ਬੱਚਿਆਂ ਤੋਂ ਵਡੱਪਣ ਦੀ ਉਮੀਦ ਕਰਨਾ ਤੁਹਾਡਾ ਬਚਪਨਾ ਹੈ। ਜਿਉਂ-ਜਿਉਂ ਸਮਾਂ ਬੀਤੇਗਾ, ਉਹ ਜ਼ੁੰਮੇਵਾਰ ਹੁੰਦੇ ਜਾਣਗੇ।

ਜੇਕਰ ਤੁਸੀਂ ਟੀਨਏਜ਼ਰ ਬੱਚੇ ਦੇ ਮਾਪੇ ਹੋ, ਤਾਂ ਤੁਹਾਡੀ ਸ਼ਿਕਾਇਤ ਵਾਜਬ ਹੋ ਸਕਦੀ ਹੈ, ਪ੍ਰੰਤੂ ਕੀ ਕਦੇ ਤੁਸੀਂ ਸੋਚਿਆ ਹੈ ਕਿ ਬੱਚੇ ਤੁਹਾਡੀ ਗੱਲ ਕਿਉਂ ਨਹੀਂ ਸੁਣਦੇ? ਕਿਉਂ ਮਨਮਰਜ਼ੀ ਕਰਦੇ ਹਨ? ਇਸਦਾ ਕਾਰਨ ਹੈ ਤੁਹਾਡਾ ਗੱਲਬਾਤ ਦਾ ਤਰੀਕਾ। ਜੇਕਰ ਤੁਸੀਂ ਵਾਕਈ ਚਾਹੁੰਦੇ ਹੋ ਕਿ ਬੱਚੇ ਤੁਹਾਡੀ ਗੱਲ ਸੁਣਨ ਅਤੇ ਮੰਨਣ ਤਾਂ ਇਸਦੇ ਲਈ ਤੁਹਾਨੂੰ ਕੁੱਝ ਗੱਲਾਂ ਦਾ ਧਿਆਨ ਰੱਖਣਾ ਹੋਵੇਗਾ ਤਾਂ ਜੋ ਤੁਹਾਡੇ ਅਤੇ ਤੁਹਾਡੇ ਟੀਨਏਜ਼ਰ ਬੱਚੇ ਦੇ ਵਿੱਚ ਸੰਵਾਦ ਦਾ ਪੁੱਲ ਬਣ ਸਕੇ। ਆਉ, ਜਾਣੀਏ ਉਹ ਗੱਲਾਂ, ਜਿਹੜੀਆਂ ਤੁਹਾਨੂੰ ਬੱਚਿਆਂ ਨਾਲ ਨਹੀਂ ਕਰਨੀਆਂ ਚਾਹੀਦੀਆਂ।

ਜਦ ਮੈਂ ਤੇਰੀ ਉਮਰ ਦਾ ਸਾਂ/ਸੀ..... ਇਹ ਇਕ ਐਸਾ ਜੁਮਲਾ ਹੈ, ਜੋ ਲਗਭਗ ਹਰ ਘਰ ਵਿੱਚ ਕਿਹਾ ਜਾਂਦਾ ਹੈ। ਮਾਤਾ-ਪਿਤਾ ਨਾਲ ਆਪਣੀ ਤੁਲਨਾ ਬੱਚੇ ਨੂੰ ਚੰਗੀ ਨਹੀਂ ਲੱਗਦੀ। ਬਸ, ਉਹ ਤੁਹਾਡੀ ਗੱਲ ਅਣਸੁਣੀ ਕਰਨ ਲੱਗਦੇ ਹਨ।

ਰੇਖਾ ਨੇ ਆਪਣੇ ਬੱਚੇ ਦੀ ਹਰ ਵਿਸ਼ੇ ਦੀ ਟਿਊਸ਼ਨ ਰਖਵਾਈ, ਪਰੰਤੂ ਜਿਸ ਤਰ੍ਹਾਂ ਉਹ ਚਾਹੁੰਦੀ ਸੀ, ਉਸ ਤਰ੍ਹਾਂ ਦੇ ਨੰਬਰ ਨਹੀਂ ਆਏ। ਬਸ, ਉਹ ਕਹਿਣ ਲੱਗੀ, 'ਜਦ ਮੈਂ ਤੇਰੀ ਉਮਰ ਦੀ ਸੀ, ਆਪਣੇ ਆਪ ਪੜ੍ਹਦੀ ਸੀ। ਟਿਊਸ਼ਨ ਨਹੀਂ ਹੁੰਦੀ ਸੀ ਸਾਡੇ ਜ਼ਮਾਨੇ ਵਿੱਚ। ਮੈਂ ਖੂਬ ਮਿਹਨਤ ਕਰਦੀ ਸੀ। ਘਰ ਦੇ ਸਾਰੇ ਕੰਮ ਕਰ ਕੇ ਵੀ ਚੰਗੇ ਨੰਬਰ ਲਿਆਉਂਦੀ ਸੀ। ਇਕ ਤੂੰ ਹੈਂ, ਸਾਰੇ ਸਬਜੈਕਟ ਦੀ ਟਿਯੂਸ਼ਨ ਹੈ, ਇੰਨਾ ਪੈਸਾ ਬਰਬਾਦ ਹੁੰਦਾ ਹੈ, ਫਿਰ ਵੀ ਐਸੇ ਨੰਬਰ। ਆਉਂਦੇ ਹੀ ਬਸ ਟੀ.ਵੀ. ਨਾਲ ਚਿਪਕ ਜਾਂਦੀ ਐਂ ਜਾਂ ਕੰਪਿਊਟਰ ਨਾਲ, ਤੈਨੂੰ ਤਾਂ ਕੋਈ ਫ਼ਰਕ ਹੀ ਨਹੀਂ ਪੈਂਦਾ।' ਇਥੇ ਸ਼੍ਰੀਮਤੀ ਰੇਖਾ ਜੀ ਇਹ ਭੁੱਲ ਗਈ ਕਿ ਉਹਨਾਂ ਦੇ ਜ਼ਮਾਨੇ ਅਤੇ ਅੱਜਕੱਲ੍ਹ ਦੇ ਜ਼ਮਾਨੇ ਵਿੱਚ ਜ਼ਮੀਨ-ਅਸਮਾਨ ਦਾ ਅੰਤਰ ਹੈ। ਅੱਜ ਦੀ ਜ਼ਿੰਦਗੀ ਦੌੜ-ਭੱਜ, ਚਕਾਚੌਂਧ (ਬਹੁਤ ਚਾਨਣ ਨਾਲ ਅੱਖਾਂ ਚੁੰਧਿਆਉਣ ਦਾ ਭਾਵ; ਤਿਲਮਿਲਾਹਟ) ਅਤੇ (ਕਿਸੇ ਚੀਜ਼ ਦਾ ਜਬਰਦਸਤੀ ਦੂਜੇ ਥਾਂ ਖਿੱਚੇ ਜਾਣਾ) ਹਨ ਜਿਹੜੇ ਬੱਚਿਆਂ ਨੂੰ ਮੋਹਿਤ ਕਰਦੇ/ਲਲਚਾਉਂਦੇ ਹਨ, ਜਦ ਕਿ ਪਹਿਲਾਂ ਅਜਿਹਾ ਨਹੀਂ ਸੀ।

ਸਾਡੀ ਸੰਸਕ੍ਰਿਤੀ, ਸਾਡੀ ਟੈਕਨੌਲੌਜੀ, ਸਾਡੇ ਵਿਚਾਰ ਅਤੇ ਸਾਡੀਆਂ ਜ਼ਰੂਰਤਾਂ ਸਮੇਂ ਦੇ ਨਾਲ ਬਦਲ ਗਈਆਂ ਹਨ। ਇਥੇ ਪੈਸੇ ਦੀ ਬਰਬਾਦੀ ਦੀ ਗੱਲ ਟਾਲੀ ਵੀ ਜਾ ਸਕਦੀ ਸੀ, ਜੋ ਬੱਚੇ ਨੂੰ ਦੁੱਖੀ ਕਰ ਗਈ। 'ਮੈਂ ਤੇਰੀ ਉਮਰ ਦੀ ਸੀ' ਕਹਿਣ ਦੀ ਬਜਾਏ ਦੂਸਰੇ ਤਰੀਕੇ ਨਾਲ ਗੱਲ ਸਮਝਾਈ ਜਾ ਸਕਦੀ ਸੀ, ਜਿਵੇਂ :- 'ਅੱਜਕੱਲ੍ਹ ਕੰਪੀਟੀਸ਼ਨ ਦਾ ਜ਼ਮਾਨਾ ਹੈ, ਅੱਗੇ ਵੱਧਣ ਦੇ ਲਈ ਤੈਨੂੰ ਬਹੁਤ/ਖ਼ੂਬ ਮਿਹਨਤ ਕਰਨੀ ਹੋਵੇਗੀ। ਟੀ.ਵੀ. ਅਤੇ ਕੰਪਿਊਟਰ ਦੇਖੋ, ਪਰ ਸੀਮਿਤ ਸਮੇਂ ਦੇ ਲਈ। ਤੂੰ ਚੰਗੇ ਨੰਬਰ ਲਿਆਵੇਂਗੀ, ਤਾਂ ਮੈਨੂੰ ਬਹੁਤ ਖੁਸ਼ੀ ਹੋਵੇਗੀ।' ਇਸ ਤਰ੍ਹਾਂ ਦੀਆਂ ਗੱਲਾਂ ਬੱਚਿਆਂ ਵਿੱਚ ਜ਼ਰੂਰ ਹੀ ਜ਼ੁੰਮੇਵਾਰੀ ਦਾ ਅਹਿਸਾਸ ਜਗਾਉਣਗੀਆਂ।

ਜਦ ਤੁਸੀਂ ਵੱਡੇ ਹੋਵੋਗੇ ਤਦ ਸਮਝ ਸਕੋਗੇ ..... ਇਹ ਹਾਲਾਂਕਿ ਸਚਾਈ ਹੈ, ਪਰੰਤੂ ਜ਼ਿਆਦਾਤਰ ਟੀਨਏਜ਼ਰ ਬੱਚੇ ਇਸ ਗੱਲ ਨੂੰ ਸਵੀਕਾਰ ਨਹੀਂ ਕਰਦੇ ਜਾਂ ਸਮਝਣਾ ਨਹੀਂ ਚਾਹੁੰਦੇ। ਬੱਚਿਆਂ ਦੇ ਸਵਾਲ ਕਈ ਵਾਰ ਮਾਪਿਆਂ ਨੂੰ ਪਰੇਸ਼ਾਨ ਕਰ ਦੇਂਦੇ ਹਨ। ਕਦੇ ਸਮੇਂ ਦੀ ਕਮੀ ਦੇ ਕਾਰਨ, ਕਦੇ ਸੰਕੋਚ ਦੇ ਕਾਰਨ ਜਾਂ ਕਦੇ ਕੁੱਝ ਹੋਰਨਾਂ ਕਾਰਨਾਂ ਤੋਂ ਗੱਲ ਟਾਲ ਦਿੱਤੀ ਜਾਂਦੀ ਹੈ। ਇਸ ਨਾਲ ਬੱਚਿਆਂ ਵਿੱਚ ਜਗਿਆਸਾ ਵੱਧ ਜਾਂਦੀ ਹੈ। ਉਹ ਆਪਣੇ ਪ੍ਰਸ਼ਨ ਦੇ ਹੱਲ ਦੇ ਲਈ ਨਵੇਂ-ਨਵੇਂ ਤਰੀਕੇ ਲੱਭਣ/ਖੋਜਣ ਲਗਦੇ ਹਨ। 'ਜਦ ਤੁਸੀਂ ਵੱਡੇ ਹੋਵੋਗੇ ........' ਵਾਲੇ ਸਟੇਟਮੈਂਟ ਦੇ ਕੇ ਬੱਚਿਆਂ ਨੂੰ ਪਰੇਸ਼ਾਨ ਕਰਨ ਦੀ ਬਜਾਏ, ਉਹਨਾਂ ਨੂੰ ਅਜਿਹੇ ਤਰੀਕੇ ਨਾਲ ਸਮਝਾਇਆ ਜਾਵੇ ਕਿ ਉਹਨਾਂ ਨੂੰ ਪੂਰੀ ਤਰ੍ਹਾਂ ਵਿਸ਼ਵਾਸ ਵੀ ਹੋ ਜਾਵੇ ਅਤੇ ਉਹਨਾਂ ਦਾ ਹੱਲ ਵੀ ਹੋ ਜਾਵੇ। ਇਸ ਨਾਲ ਤੁਹਾਡੇ ਅਤੇ ਤੁਹਾਡੇ ਟੀਨਏਜ਼ਰ ਬੱਚੇ ਦਰਮਿਆਨ ਭਾਵਨਾਤਮਕ ਲਗਾਅ ਵਧੇਗਾ।



ਉਹ ਆਪਣੇ ਕਈ ਸਵਾਲ ਅਤੇ ਸਮੱਸਿਆਵਾਂ ਤੁਹਾਡੇ ਨਾਲ ਸਾਂਝੀਆਂ/ਵੰਡਣ ਲੱਗਣਗੇ।

ਪਾਪਾ ਨੂੰ ਕਹਾਂਗੀ..... ਬੱਚੇ ਨੂੰ ਸਮਝਾਉਣ ਦੇ ਲਈ ਜਾਂ ਮੁਸੀਬਤ ਤੱਤਕਾਲੀਨ (ਤੁਰੰਤ, ਫਟਾਫਟ, ਉਸੇ ਵੇਲੇ) ਰੂਪ ਨਾਲ ਟਾਲਣ ਦੇ ਲਈ 'ਪਾਪਾ ਨੂੰ ਦੱਸਾਂਗੀ' ਜਾਂ 'ਪਾਪਾ ਨੂੰ ਘਰ ਆਉਣ ਦੇ', ਦਾ ਡਰ ਅਕਸਰ ਮਾਂਵਾਂ ਬੱਚਿਆਂ ਨੂੰ ਦਿਖਾਉਂਦੀਆਂ ਹਨ। ਪਾਪਾ ਦੇ ਆਉਂਦੇ ਹੀ ਮੰਮੀ ਵੀ ਸ਼ਿਕਾਇਤਾਂ ਦਾ ਪਟਾਰਾ ਲੈ ਕੇ ਬੈਠ ਜਾਂਦੀ ਹੈ। ਦਿਨ ਭਰ ਦੇ ਕੰਮ-ਕਾਜ, ਤਨਾਅ ਤੋਂ ਥੱਕੇ-ਹਾਰੇ ਪਾਪਾ ਵੀ ਇਸ ਮੂਡ ਵਿੱਚ ਨਹੀਂ ਹੁੰਦੇ ਕਿ ਕੁੱਝ ਸਮਝ ਸਕਣ ਜਾਂ ਬੱਚੇ ਨੂੰ ਪਿਆਰ ਨਾਲ ਸਮਝਾ ਸਕਣ, ਨਤੀਜਾ ਘੂਰ-ਝਿੜਕ। ਇਸ ਨਾਲ ਬੱਚੇ ਦੇ ਮਨ ਵਿੱਚ ਪਿਤਾ ਦੀ ਗਲਤ ਛਵੀ ਬਣ ਜਾਂਦੀ ਹੈ। ਸਮਝਦਾਰੀ ਇਸੇ ਵਿੱਚ ਹੈ ਕਿ ਮਾਪਿਆਂ ਵੱਲੋਂ ਇਸ ਤਰ੍ਹਾਂ ਦਾ ਡਰ ਬੱਚੇ ਦੇ ਮਨ ਵਿੱਚ ਨਾ ਆਉਣ ਦਿਓ। ਪਿਤਾ ਅਨੁਸ਼ਾਸਨ ਰੱਖਣ, ਪਰੰਤੂ ਗੱਲ ਪੂਰੀ ਤਰ੍ਹਾਂ ਸੁਣਨ ਦੇ ਬਾਅਦ ਹੀ ਫ਼ੈਸਲਾ ਲੈਣ, ਉਹ ਵੀ ਪਿਆਰ ਨਾਲ, ਕਿਉਂਕਿ ਟੀਨਏਜ਼ ਵਿੱਚ ਬੱਚੇ ਬਹੁਤ ਹੀ ਸੰਵੇਦਨਸ਼ੀਲ ਹੁੰਦੇ ਹਨ, ਬਹੁਤ ਆਸਾਨੀ ਨਾਲ ਦੁੱਖੀ ਹੋ ਜਾਂਦੇ ਹਨ। ਇਹ ਬਿਹਤਰ ਹੋਵੇਗਾ, ਮਾਪੇ ਹੀ ਇਕ ਤਰ੍ਹਾਂ ਦਾ ਸੰਤੁਲਨ ਬਣਾ ਕੇ ਰੱਖਣ।

ਇਹ ਕੰਮ ਮੈਂ ਕਰ ਦਿਆਂਗਾ/ਦਿਆਂਗੀ..... ਅਸੀਂ ਸਾਰੇ ਜਾਣਦੇ ਹਾਂ ਕਿ ਬੱਚਿਆਂ ਨੂੰ ਜ਼ਿਆਦਾ ਲਾਡ-ਪਿਆਰ ਵਿਗਾੜ ਦੇਂਦਾ ਹੈ। ਕਿੱਧਰੇ ਤਾਂ ਦਾਦਾ-ਦਾਦੀ ਅਹਿਮ ਭੂਮਿਕਾ ਨਿਭਾਂਉਦੇ ਹਨ, ਤਾਂ ਕਿੱਧਰੇ ਇਹ ਕੰਮ ਖ਼ੁਦ ਮਾਤਾ-ਪਿਤਾ ਹੀ ਕਰ ਦਿੰਦੇ ਹਨ। 'ਪੁੱਤਰ/ਕਾਕਾ ਰਹਿਣ ਦੇ, ਇਹ ਮੈਂ ਕਰ ਦਿਆਂਗੀ' ਜਾਂ 'ਇਹ ਕੰਮ ਤੈਥੋਂ ਨਹੀਂ ਹੋਵੇਗਾ, ਇਸ ਨੂੰ ਅਸੀਂ ਕਰ ਦੇਵਾਂਗੇ' ਕਹਿਕੇ ਅਕਸਰ ਮਾਪੇ ਬੱਚਿਆਂ ਦੇ ਛੋਟੇ-ਛੋਟੇ ਕੰਮਾਂ ਨੂੰ ਆਪ ਹੀ ਕਰਨ ਲਗਦੇ ਹਨ, ਜਿਹੜਾ ਉਹਨਾਂ ਨੂੰ ਨਹੀਂ ਕਰਨਾ ਚਾਹੀਦਾ। ਕਿਸ਼ੋਰ ਅਵਸਥਾ ਵਿੱਚ ਬੱਚਿਆਂ ਦਾ ਧਿਆਨ ਜ਼ੁੰਮੇਵਾਰੀਆਂ ਵੱਲ ਨੂੰ ਦਿਵਾਇਆ ਜਾਣਾ ਚਾਹੀਦਾ ਹੈ। ਆਪਣੇ ਵੱਡੇ ਹੋਣ ਦੇ ਅਹਿਸਾਸ ਵਿੱਚ ਬੱਚੇ ਖ਼ੁਦ/ਆਪ ਵੀ ਜ਼ੁੰਮੇਵਾਰੀਆਂ ਲੈਣਾ ਚਾਹੁੰਦੇ ਹਨ। ਕਈ ਤਾਂ ਸ਼ਿਕਾਇਤ ਵੀ ਕਰਦੇ ਹਨ ਕਿ ਉਹਨਾਂ ਨੂੰ ਉਹਨਾਂ ਦੇ ਕੰਮ ਖ਼ੁਦ ਨਹੀਂ ਕਰਨ ਦਿੱਤੇ ਜਾਂਦੇ, ਮੰਮੀ-ਪਾਪਾ ਕਰਦੇ ਹਨ। ਜਿਵੇਂ ! ਬੱਚਿਆਂ ਦੀ ਪਸੰਦ ਦੀਆਂ ਚੀਜ਼ਾਂ ਖ਼ੁਦ ਖਰੀਦਣਾ, ਬੱਚਿਆਂ ਦੇ ਬਾਰੇ ਵਿੱਚ ਨਿਰਣਾ/ਫ਼ੈਸਲਾ ਉਹਨਾਂ ਤੋਂ ਪੁੱਛੇ ਬਿਨਾਂ ਹੀ ਲੈ ਲੈਣਾ ਆਦਿ। ਇਹ ਹੋ ਸਕਦਾ ਹੈ ਕਿ ਅਜਿਹੀਆਂ ਜ਼ੁੰਮੇਵਾਰੀਆਂ ਲੈਂਦੇ ਸਮੇਂ ਬੱਚਾ ਗਲਤ ਫ਼ੈਸਲਾ ਲੈ ਲਵੇ ਜਾਂ ਕੁੱਝ ਨੁਕਸਾਨ ਹੋ ਜਾਵੇ, ਪਰੰਤੂ ਅਜਿਹਾ ਰਿਸਕ ਤਾਂ ਲੈਣਾ ਹੀ ਪਵੇਗਾ, ਕਿਉਂਕਿ ਆਪਣੀ ਗਲਤੀਆਂ ਤੋਂ ਸਿਖਕੇ ਹੀ ਤਾਂ ਉਹ ਅੱਗੇ ਵਧੇਗਾ ਅਤੇ ਅਜਿਹੀਆਂ ਚੀਜ਼ਾਂ ਉਸਨੂੰ ਜ਼ਿੰਦਗੀ ਭਰ ਯਾਦ ਰਹਿਣਗੀਆਂ।

ਪਾਪਾ ਕੁੱਝ ਦਿਨਾਂ ਦੇ ਲਈ ਬਾਹਰ ਗਏ ਹਨ..... ਪਰਿਵਾਰ ਵਿੱਚ, ਖਾਸ ਕਰਕੇ ਦੰਪਤੀ ਜੀਵਨ ਵਿੱਚ ਲੜਾਈ ਝਗੜੇ ਚਲਦੇ ਹੀ ਰਹਿੰਦੇ ਹਨ। ਪਰੰਤੂ ਕਈ ਵਾਰ ਨੌਬਤ ਤਲਾਕ ਤਕ ਵੀ ਆ ਜਾਂਦੀ ਹੈ। ਅਜਿਹੇ ਵਿੱਚ ਇਹ ਗੱਲਾਂ ਬੱਚਿਆਂ ਨੂੰ ਦੱਸਣਾ ਬੜਾ ਮੁਸ਼ਕਿਲ ਲੱਗਦਾ ਹੈ ਅਤੇ ਫੇਰ ਪਲਾਇਨਵਾਦੀ ਰਵੱਈਆ ਅਪਨਾਇਆ ਜਾਂਦਾ ਹੈ। ਜਿਵੇਂ, ਇਹ ਕਹਿਣਾ ਕਿ 'ਪਾਪਾ ਕੁਝ ਸਮੇਂ ਦੇ ਲਈ ਬਾਹਰ ਗਏ ਹਨ, ਆਦਿ। ਅਜਿਹੀਆਂ ਗੱਲਾਂ ਛੁਪਦੀਆਂ ਨਹੀਂ ਹਨ। ਇਸ ਤੋਂ ਪਹਿਲਾਂ ਕਿ ਕੋਈ ਹੋਰ ਦੱਸ ਦੇਵੇ, ਬਿਹਤਰ ਹੋਵੇਗਾ ਤੁਸੀਂ ਖ਼ੁਦ ਉਹਨਾਂ ਨੂੰ ਸੱਚਾਈ ਦੱਸ ਦਿਓ। ਹਾਲਾਂਕਿ ਇਹ ਬਹੁਤ ਹੀ ਮੁਸ਼ਕਿਲ ਸਥਿਤੀ ਹੁੰਦੀ ਹੈ। ਇਸਨੂੰ ਬਹੁਤ ਹੀ ਸੰਵੇਦਨਸ਼ੀਲਤਾ ਦੇ ਨਾਲ ਸੰਭਾਲਣਾ ਹੋਵੇਗਾ, ਖਾਸ ਕਰਕੇ ਟੀਨਏਜ਼ ਬੱਚਿਆਂ ਦੇ ਮਾਮਲੇ (ਕੇਸ) ਵਿੱਚ। ਪਰੰਤੂ ਇਕ ਗੱਲ ਮੰਨਣੀ ਪਵੇਗੀ ਕਿ ਅੱਜ ਦੇ ਟੀਨਏਜ਼ਰਸ ਤੁਹਾਡੇ ਜ਼ਮਾਨੇ ਦੇ ਟੀਨਏਜ਼ਰਸ ਦੇ ਮੁਕਾਬਲੇ ਕਾਫੀ ਪਰਪੱਕ ਹਨ। ਸੱਚਾਈ ਦੱਸਕੇ ਤੁਸੀਂ ਵੀ ਹਲਕਾ ਮਹਿਸੂਸ ਕਰੋਗੀ ਅਤੇ ਤੁਹਾਡੇ ਟੀਨਏਜ਼ ਬੱਚੇ ਦੇ ਮਨ ਵਿੱਚ ਵੀ ਸਵਾਲਾਂ ਦੀਆਂ ਹਨੇਰੀਆਂ ਚੱਲ ਰਹੀਆਂ ਹੋਣਗੀਆਂ, ਉਹ ਰੁੱਕ ਜਾਣਗੀਆਂ। ਉਹ ਵੀ ਆਰਾਮ ਮਹਿਸੂਸ ਕਰੇਗਾ।

ਮਾਪੇ ਕੀ ਨਾ ਕਰਨ:

* ਟੀਨਏਜ਼ਰ ਬੱਚਿਆਂ ਨਾਲ ਝਿੜਕਕੇ ਜਾਂ ਦੱਬਕਾ ਕੇ ਗੱਲਬਾਤ ਨਾ ਕਰੋ। ਬੱਚਿਆਂ ਨੂੰ ਇਹ ਪਸੰਦ ਨਹੀਂ ਹੁੰਦਾ। ਜਦ ਉਹ ਕੋਈ ਕੰਮ ਕਰ ਰਿਹਾ ਹੋਵੇ ਜਾਂ ਟੀ.ਵੀ. ਦੇਖ ਰਿਹਾ ਹੋਵੇ, ਬੈਠਾ ਹੋਵੇ, ਐਕਸਰਸਾਈਜ਼ (ਕਸਰਤ) ਕਰ ਰਿਹਾ ਹੋਵੇ, ਤਦ ਗੱਲ ਕਰੋ, ਉਹ ਵੀ ਹਲਕੇ-ਫੁਲਕੇ ਢੰਗ ਨਾਲ ਕਰੋ।
* ਕਈ ਵਾਰ ਤੁਸੀਂ ਜਾਣ ਜਾਂਦੇ ਹੋ ਕਿ ਬੱਚਾ ਕੀ ਕਹਿਣਾ ਚਾਹੁੰਦਾ ਹੈ, ਪਰੰਤੂ ਇਸ ਨੂੰ ਜਤਾਓ ਨਾ। ਉਸ ਨੂੰ ਆਪਣੇ ਹਿਸਾਬ ਨਾਲ ਕਹਿਣ ਦਿਓ ਅਤੇ ਰੁਚੀ ਲੈ ਕੇ ਸੁਣੋਂ।
* ਕਿਸ਼ੋਰ ਅਵਸਥਾ ਵਾਲੇ ਬੱਚੇ ਸੁਪਨਿਆਂ ਦੀ ਦੁਨੀਆਂ ਵਿੱਚ ਖੋਏ ਰਹਿੰਦੇ ਹਨ। ਕਦੇ ਹਸਦੇ-ਰੋਂਦੇ ਹਨ ਤਾਂ ਕਦੇ ਚੀਕਦੇ-ਚਿਲਾਂਦੇ ਹਨ। ਹਾਰਮੋਨਸ ਦੇ ਬਦਲਾਅ ਦੇ ਕਾਰਨ ਇਸ ਤਰ੍ਹਾਂ ਦੇ ਮੂਡ ਬਦਲਦੇ ਰਹਿੰਦੇ ਹਨ। ਇਸ ਨੂੰ ਮਨ ਉੱਤੇ ਨਾ ਲਵੋ ਅਤੇ ਨਾ ਹੀ ਇਸ ਦੇ ਲਈ ਉਹਨਾਂ ਨੂੰ ਝਿੜਕੋ।
* ਧਿਆਨ ਰਹੇ, ਕਿਸ਼ੋਰ ਅਵਸਥਾ ਬੱਚਿਆਂ ਦੀਆਂ ਕੁੱਝ ਗੱਲਾਂ ਨੂੰ ਤੁਸੀਂ ਨਹੀਂ ਸੁਲਝਾ ਸਕਦੀਆਂ। ਇਸ ਲਈ ਸਮਝਦਾਰੀ ਦੇ ਨਾਲ ਉਹਨਾਂ ਨੂੰ ਸਮੇਂ ਉੱਤੇ ਛੱਡ ਦਿਓ।

*(ਮੇਰੀ ਸਹੇਲੀ 'ਚੋਂ ਅਨੁਵਾਦ - ਪਵਨ ਕੁਮਾਰ ਰੱਤੋਂ)*

## ਬੱਚੇ ਦਾ ਜਨਮ

ਸ਼ੈਲੇਂਦਰ ਸਿੰਘ

ਇਸਤਰੀ ਰੋਗਾਂ ਦੀ ਜਾਣਕਾਰ ਡਾਕਟਰ ਮਧੂ ਗੁਪਤਾ ਜੀ ਕਹਿੰਦੇ ਹਨ ਕਿ ਔਨ ਡਿਮਾਂਡ ਡਿਲਿਵਰੀ ਕਰੇਜ਼ (ਪਾਗਲਪਨ) ਅੱਜ ਕੱਲ੍ਹ ਵਧਦਾ ਜਾ ਰਿਹਾ ਹੈ। ਇਸਦੇ ਪਿੱਛੇ ਸੱਭ ਤੋਂ ਵੱਡਾ ਕਾਰਨ ਅੰਧਵਿਸ਼ਵਾਸ ਹੈ। ਲੋਕ ਪਰੋਹਿਤ (ਪੰਡਿਤ) ਤੋਂ ਠੀਕ/ਸਹੀ ਨਛੱਤਰ ਅਤੇ ਸਮੇਂ ਦੀ ਗਣਨਾ (ਗਿਣਤੀ, ਹਿਸਾਬ, ਸੰਖਿਆ) ਕਰਕੇ ਬੱਚੇ ਦੀ ਪੈਦਾਇਸ਼ ਦਾ ਸਮਾਂ ਤੈਅ ਕਰਦੇ ਹਨ।

27 ਸਾਲ ਦੀ ਸਪਨਾ ਗਰਭਵਤੀ ਸੀ। ਡਾਕਟਰ ਨੇ ਦੱਸਿਆ ਕਿ ਸਪਨਾ ਦਾ ਜਣੇਪਾ ਸੀਜੇਰੀਅਨ ਦੇ ਦੁਆਰਾ ਹੀ ਹੋ ਸਕਦਾ ਹੈ। ਆਪਰੇਸ਼ਨ ਦੀ ਜਿਹੜੀ ਤਾਰੀਕ ਅਤੇ ਸਮਾਂ ਡਾਕਟਰ ਨੇ ਸਪਨਾ ਦੇ ਪਰਿਵਾਰ ਵਾਲਿਆਂ ਨੂੰ ਦੱਸਿਆ ਸੀ ਉਸ ਨੂੰ ਲੈ ਕੇ ਉਹ ਲੋਕ ਆਪਣੇ ਪੰਡਿਤ ਦੇ ਕੋਲ ਗਏ। ਪੰਡਿਤ ਜੀ ਦੀ ਗਣਨਾ ਵਿੱਚ ਡਾਕਟਰ ਦੀ ਦੱਸੀ ਤਾਰੀਕ ਅਤੇ ਸਮਾਂ ਦੋਵੇਂ ਹੀ ਸ਼ੁੱਭ ਨਹੀਂ ਸਨ।

ਪੰਡਿਤ ਜੀ ਨੇ ਗਣਨਾ ਕਰ ਕੇ ਕੁੰਡਲੀ ਬਣਾ ਕੇ ਦੇਖੀ ਅਤੇ ਸਪਨਾ ਦੇ ਘਰ ਵਾਲਿਆਂ ਨੂੰ ਦੱਸਿਆ ਕਿ ਇਹੀ ਸਮਾਂ ਬੱਚੇ ਦੀ ਪੈਦਾਇਸ਼ ਦੇ ਲਈ ਸੱਭ ਤੋਂ ਚੰਗਾ ਰਹੇਗਾ।

ਸਪਨਾ ਦੇ ਘਰ ਵਾਲਿਆਂ ਨੇ ਇਹ ਗੱਲ ਇਲਾਜ ਕਰ ਰਹੇ ਡਾਕਟਰ ਨੂੰ ਦੱਸੀ ਅਤੇ ਉਸ ਉੱਤੇ ਦਬਾਅ ਬਣਾਇਆ ਕਿ ਬੱਚੇ ਦੀ ਪੈਦਾਇਸ਼ ਦਾ ਜਿਹੜਾ ਸਮਾਂ ਪੰਡਿਤ ਨੇ ਦੱਸਿਆ ਹੈ, ਉਸੇ ਸਮੇਂ ਉੱਤੇ ਆਪਰੇਸ਼ਨ ਦੇ ਜ਼ਰੀਏ ਬੱਚਾ ਪੈਦਾ ਹੋਵੇ।

**ਵਧਦਾ ਕਰੇਜ਼ :** ਬੱਚੇ ਦੀ ਪੈਦਾਇਸ਼ ਦੇ ਸਮੇਂ ਲਗਨ ਅਤੇ ਮਹੂਰਤ ਪਹਿਲੇ ਸਮੇਂ ਵਿੱਚ ਵੀ ਦੇਖਿਆ ਜਾਂਦਾ ਸੀ। ਜੇਕਰ ਬੱਚਾ ਕਿਸੇ ਖਰਾਬ ਲਗਨ ਵਿੱਚ ਪੈਦਾ ਹੁੰਦਾ ਸੀ ਤਾਂ ਪੰਡਿਤ ਅਤੇ ਜੋਤਸ਼ੀ ਉਸ ਦੇ ਦੋਸ਼ਾਂ ਦਾ ਇਲਾਜ ਕਰਦੇ ਸਨ। ਜੇਕਰ ਬੱਚੇ ਦੀ ਪੈਦਾਇਸ਼ ਮੂਲ ਨਛੱਤਰ (ਉਨ੍ਹੀਵਾਂ ਨਛੱਤਰ;/ਪ੍ਰਧਾਨ ਨਛੱਤਰ, ਮੰਗਲੀਕ ਯੋਗ ਅਤੇ ਭਦਰਾ ਨਛੱਤਰ(ਫਲਿਤ ਜੋਤਿਸ਼ ਦਾ ਇਕ ਯੋਗ ਜਾਂ ਨਛੱਤਰ/ਇਕ ਨਛੱਤਰ ਦਾ ਨਾਂ) ਵਿੱਚ ਹੁੰਦੀ ਤਾਂ ਉਸ ਦੀ ਕਮੀ ਨੂੰ ਸੁਧਾਰਨ ਦੇ ਲਈ ਪੂਜਾ ਪਾਠ, ਯੱਗ ਅਤੇ ਹਵਨ ਕਰਵਾਏ ਜਾਂਦੇ ਸਨ। ਕਦੇ ਕਦੇ ਤਾਂ ਪੰਡਿਤ ਇਕ ਨਿਸ਼ਚਿਤ ਸਮੇਂ ਤੱਕ ਮਾਂ ਬਾਪ ਨੂੰ ਹੀ ਬੱਚੇ ਦਾ ਮੂੰਹ ਤੱਕ ਦੇਖਣ ਤੋਂ ਮਨ੍ਹਾਂ ਕਰ ਦਿੰਦੇ ਸਨ। ਜਨਮ ਕੁੰਡਲੀ ਬਣਾਉਂਦੇ ਸਮੇਂ ਪੰਡਿਤ ਨੂੰ ਸੱਭ ਤੋਂ ਵੱਡੀ ਇਹੀ ਪਰੇਸ਼ਾਨੀ ਹੁੰਦੀ ਸੀ ਕਿ ਬੱਚੇ ਦਾ ਜਨਮ ਹੀ ਠੀਕ ਸਮੇਂ ਅਤੇ ਨਛੱਤਰ ਵਿੱਚ ਨਹੀਂ ਹੋਇਆ ਹੈ।

**ਗ੍ਰਹਿਆਂ ਦਾ ਮਾਇਆ ਜਾਲ :** ਵਿਗਿਆਨ ਦੀ ਤਰੱਕੀ ਨੂੰ ਪੰਡਿਤਾਂ ਨੇ ਆਪਣੀ ਦਿਸ਼ਾ ਵਿੱਚ ਮੋੜਨ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਹੁਣ ਪੰਡਿਤ ਸਹੀ ਸਮਾਂ ਅਤੇ ਨਛੱਤਰ ਦੀ ਗਣਨਾ ਕਰ ਕੇ ਬੱਚੇ ਦੀ ਪੈਦਾਇਸ਼ ਦਾ ਸਮਾਂ ਨਿਸ਼ਚਿਤ ਕਰਦੇ ਹਨ। ਬੱਚੇ ਦੇ ਮਾਤਾ ਪਿਤਾ ਦਾ ਸੋਚਣਾ ਹੈ ਕਿ ਬੱਚੇ ਦੀ ਪੈਦਾਇਸ਼ ਦੇ ਬਾਅਦ ਨਛੱਤਰ ਅਤੇ ਸਮੇਂ ਨੂੰ ਸੁਧਾਰਨ ਵਿੱਚ ਪੈਸਾ ਅਤੇ ਸਮਾਂ ਕਿਉਂ ਖਰਚ ਕੀਤਾ ਜਾਵੇ, ਪਹਿਲਾਂ ਤੋਂ ਹੀ ਸਹੀ ਸਮੇਂ ਉੱਤੇ ਬੱਚੇ ਦੀ ਪੈਦਾਇਸ਼ ਕਿਉਂ ਨਾ ਕਰਵਾਈ ਜਾਵੇ ?

ਲਖਨਊ ਵਿੱਚ ਮੱਕੜ ਮੈਡੀਕਲ ਸੈਂਟਰ ਦੇ ਸਰਜਨ ਡਾਕਟਰ ਗਿਰੀਸ਼ ਚੰਦਰ ਮੱਕੜ ਜੀ ਕਹਿੰਦੇ ਹਨ ਕਿ ਜਦ ਇਸ ਤਰ੍ਹਾਂ ਦੇ ਲੋਕਾਂ ਨੂੰ ਮਨ੍ਹਾਂ ਕੀਤਾ ਜਾਂਦਾ ਹੈ ਤਾਂ ਉਹ ਲੋਕ ਅਜਿਹੇ ਡਾਕਟਰ ਦੇ ਪਾਸ ਚਲੇ ਜਾਂਦੇ ਹਨ ਜਿਹੜੇ ਉਹਨਾਂ ਦੇ ਮਨਚਾਹੇ ਸਮੇਂ ਉੱਤੇ ਔਨ ਡਿਮਾਂਡ ਡਿਲਿਵਰੀ ਕਰਵਾਉਣ ਦੇ ਲਈ ਤਿਆਰ ਹੋ ਜਾਂਦਾ ਹੈ।

ਇਸ ਦੇ ਲਈ ਕੁੱਝ ਡਾਕਟਰ ਵੀ ਦੋਸ਼ੀ ਹੁੰਦੇ ਹਨ। ਜਾਣਕਾਰ ਲੋਕਾਂ ਦਾ ਕਹਿਣਾ ਹੈ ਕਿ ਕੁੱਝ ਡਾਕਟਰ ਮਾਂ ਬਾਪ ਨੂੰ ਕਹਿ ਦਿੰਦੇ ਹਨ ਕਿ ਤੁਹਾਡੀ ਡਿਲਿਵਰੀ ਡੇਟ ਇਹ ਹੈ, ਹੁਣ ਤੁਸੀਂ ਆਪਣੇ ਪੰਡਿਤ ਤੋਂ ਸਹੀ ਸਮੇਂ ਦਾ ਪਤਾ ਕਰ ਲਓ ਜੀ, ਤਾਰੀਕ ਅਤੇ ਸਮਾਂ ਠੀਕ ਹੈ ਜਾਂ ਨਹੀਂ। ਇਸ ਤਰ੍ਹਾਂ ਦੇ ਡਾਕਟਰਾਂ ਦੇ ਹੁੰਦੇ ਹੋਏ ਔਨ ਡਿਮਾਂਡ ਡਿਲਿਵਰੀ ਦਾ ਰਿਵਾਜ ਵਧਦਾ ਜਾ ਰਿਹਾ ਹੈ।

ਡਾਕਟਰ ਗਿਰੀਸ਼ ਮੱਕੜ ਜੀ ਕਹਿੰਦੇ ਹਨ ਕਿ ਕਦੇ ਕਦੇ ਬੇਲੋੜੀ ਉਡੀਕ ਕਰਨ ਨਾਲ ਬੱਚੇ ਅਤੇ ਉਸ ਦੀ ਮਾਂ ਨੂੰ ਨੁਕਸਾਨ ਹੋ ਸਕਦਾ ਹੈ।

ਔਨ ਡਿਮਾਂਡ ਡਿਲਿਵਰੀ ਧਾਰਮਿਕ ਅੰਧਵਿਸ਼ਵਾਸ ਅਤੇ ਰੂੜ੍ਹੀਵਾਦਤਾ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ। ਬੱਚੇ ਦੀ ਪੈਦਾਇਸ਼ ਪੂਰੀ ਤਰ੍ਹਾਂ ਨਾਲ ਕੁਦਰਤੀ ਹੁੰਦੀ ਹੈ। ਇਸ ਨਾਲ ਇਸ ਤਰ੍ਹਾਂ ਦੀ ਛੇੜਛਾੜ ਠੀਕ/ਸਹੀ ਨਹੀਂ ਹੈ। ਕਦੀ ਕਦੀ ਇਸ ਤਰ੍ਹਾਂ ਦੀ ਇੱਛਾ, ਹੋਣ ਵਾਲੇ ਬੱਚੇ ਦੇ ਜੀਵਨ ਉੱਤੇ ਮਾਰੂ ਹੋ ਸਕਦੀ ਹੈ।

ਬੱਚਾ ਰੋਗ ਮਾਹਿਰ ਡਾਕਟਰ ਰੇਖਾ ਸਿੰਘ ਜੀ ਕਹਿੰਦੀ ਹੈ ਕਿ ਕਈ ਵਾਰ ਬੱਚਿਆਂ ਦੇ ਜਨਮ ਵਿੱਚ ਦੇਰੀ ਕਰਨ ਨਾਲ ਉਸ ਨੂੰ ਸਾਰੇ ਤਰ੍ਹਾਂ ਦੀਆਂ ਬੀਮਾਰੀਆਂ ਪੈਦਾ ਹੋ ਸਕਦੀਆਂ ਹਨ। ਜੇਕਰ ਅੰਧਵਿਸ਼ਵਾਸ ਇਸੇ ਤਰ੍ਹਾਂ ਵਧਦਾ ਰਿਹਾ ਤਾਂ ਉਹ ਦਿਨ ਦੂਰ ਨਹੀਂ ਜਦ ਲੋਕ ਮਨ ਚਾਹੇ ਸਮੇਂ ਦੇ ਲਈ ਜ਼ਬਰਨ ਸੀਜੇਰੀਅਨ ਕਰਵਾਉਣ ਦੀ ਕੋਸ਼ਿਸ਼ ਵੀ ਕਰਨ ਲੱਗਣਗੇ।

ਧੰਨਵਾਦ ਸਹਿਤ : ਮੈਗਜ਼ੀਨ ਗ੍ਰਹਿਸ਼ੋਭਾ ਫਰਵਰੀ (ਦੂਜਾ) 2009





## ਪਾਸ ਕੀਤੇ ਮਤੇ

ਸੁਖਵੀਰ ਜੋਗਾ

ਸਮਾਜ ਵਿਰੋਧੀ ਸ਼ਕਤੀਆਂ ਵੱਲੋਂ ਆਪਣੇ ਰਾਜਨੀਤਕ ਉਦੇਸ਼ਾਂ ਦੀ ਪ੍ਰਾਪਤੀ ਲਈ ਧਰਮਾਂ ਦੀ ਆੜ ਵਿੱਚ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ, ਉਹਨਾਂ ਦੀ ਆਰਥਕ, ਮਾਨਸਿਕ ਅਤੇ ਸਰੀਰਕ ਲੁੱਟ ਕਰ ਰਹੇ, ਸਾਧ-ਚੇਲਿਆਂ ਦੇ ਮਕੜ-ਜਾਲ ਤੋਂ ਲੋਕਾਈ ਨੂੰ ਨਿਜਾਤ ਦਿਵਾਉਣ ਲਈ ਅਤੇ ਸਮਾਜ ਵਿੱਚ ਵਿਗਿਆਨਕ ਚੇਤਨਾ ਪੈਦਾ ਕਰਕੇ, ਤਰਕ ਦੇ ਆਧਾਰ 'ਤੇ ਜ਼ਿੰਦਗੀ ਜਿਉਣ ਲਈ ਪ੍ਰੇਰਿਤ ਕਰਨ ਦੇ ਮਨੋਰਥ ਦੀ ਪ੍ਰਾਪਤੀ ਲਈ ਕੰਮ ਕਰ ਰਹੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਆਪਣਾ 25 ਸਾਲਾ ਸ਼ਾਨਾਮੱਤਾ ਸਫ਼ਰ ਤਹਿ ਕਰਨ ਉਪਰੰਤ, ਗੋਬਿੰਦ ਬਾਂਸਲ ਚੈਰੀਟੇਬਲ ਟਰੱਸਟ ਬਰਨਾਲਾ ਵਿਖੇ ਦੋ ਰੋਜ਼ਾ ਡੈਲੀਗੇਟ ਇਜਲਾਸ ਬੁਲਾਇਆ ਗਿਆ। ਜਿਸ ਵਿੱਚ ਸੁਸਾਇਟੀ ਦੀਆਂ ਪੰਜਾਬ ਭਰ ਦੀਆਂ ਇਕਾਈਆਂ ਦੇ ਡੈਲੀਗੇਟਾਂ ਨੇ ਭਾਗ ਲਿਆ। ਉਦਘਾਟਨੀ ਸਮਾਰੋਹ ਸਮੇਂ ਸੂਬਾ ਐਗਜ਼ੈਕਟਿਵ ਅਤੇ ਏਸ਼ੀਅਨ ਰੈਸ਼ਨਲਿਸਟ ਸੁਸਾਇਟੀ ਬਰਤਾਨੀਆਂ ਦੇ ਮੀਡੀਆ ਵਿਭਾਗ ਦੇ ਮੁਖੀ ਅਵਤਾਰ ਤਾਰੀ ਨੇ ਪ੍ਰਧਾਨਗੀ ਭਾਸ਼ਨ ਦਿੰਦਿਆਂ ਕਿਹਾ ਕਿ "ਤਰਕਸ਼ੀਲ ਸੁਸਾਇਟੀ ਹਜ਼ਾਰਾਂ ਸਾਲਾਂ ਦੀ ਸਥਾਪਿਤ ਮਾਨਸਿਕਤਾ ਤੋੜਨ ਲਈ ਅੱਗੇ ਆਈ ਹੈ।" ਇਸ ਸੈਸ਼ਨ ਦੌਰਾਨ ਜਥੇਬੰਦਕ ਵਿਭਾਗ ਦੇ ਮੁਖੀ ਰਜਿੰਦਰ ਭਦੌੜ ਅਤੇ ਬਲਵਿੰਦਰ ਬਰਨਾਲਾ ਨੇ ਸੁਸਾਇਟੀ ਦੇ ਇਤਿਹਾਸ ਬਾਰੇ ਚਾਨਣਾ ਪਾਉਂਦਿਆਂ, ਢਾਈ ਦਹਾਕਿਆਂ ਦੇ ਛੋਟੇ ਜਿਹੇ ਸਮੇਂ ਵਿੱਚ ਕੀਤੀਆਂ ਵਡਮੁੱਲੀਆਂ ਪ੍ਰਾਪਤੀਆਂ ਡੈਲੀਗੇਟਾਂ ਨਾਲ ਸਾਂਝੀਆਂ ਕੀਤੀਆਂ। ਉਪਰੰਤ ਜ਼ੋਨ ਮੀਟਿੰਗਾਂ ਵਿੱਚੋਂ ਇਕੱਤਰ ਸੁਝਾਵਾਂ ਦੇ ਆਧਾਰ 'ਤੇ ਸੂਬਾ ਐਗਜ਼ੈਕਟਿਵ ਵੱਲੋਂ ਪਾਸ ਕੀਤੇ 12 ਨੁਕਤੇ ਰਜਿੰਦਰ ਭਦੌੜ ਵੱਲੋਂ ਡੈਲੀਗੇਟਾਂ ਅੱਗੇ ਪੇਸ਼ ਕਰਕੇ 'ਸੁਸਾਇਟੀ ਦੀ ਕਾਰਜ ਕੁਸ਼ਲਤਾ ਵਧਾਉਣ ਬਾਰੇ' ਵਿਚਾਰ ਚਰਚਾ ਦਾ ਸੈਸ਼ਨ ਆਰੰਭ ਹੋਇਆ। ਜਿਸਦੀ ਪ੍ਰਧਾਨਗੀ ਮੈਗਜ਼ੀਨ ਵਿਭਾਗ ਦੇ ਮੁਖੀ ਅਵਤਾਰ ਗੋਂਦਾਰਾ, ਵਿੱਤ ਵਿਭਾਗ ਦੇ ਹੇਮਰਾਜ ਸਟੈਨੋ ਅਤੇ ਮੁਹਾਲੀ ਜ਼ੋਨ ਦੇ ਜਥੇਬੰਦਕ ਮੁਖੀ ਜਰਨੈਲ ਕ੍ਰਾਂਤੀ ਨੇ ਕੀਤੀ। ਜਥੇਬੰਦੀ ਦੇ ਮੈਗਜ਼ੀਨ ਤਰਕਸ਼ੀਲ ਬਾਰੇ ਅਗਲੇ ਸੈਸ਼ਨ ਵਿੱਚ ਮੈਗਜ਼ੀਨ ਸਦਕਾ ਪਾਈਆਂ ਪ੍ਰਾਪਤੀਆਂ ਬਾਰੇ ਵਿਸਥਾਰ ਵਿੱਚ ਗੱਲਾਂ ਕੀਤੀਆਂ। ਇਸ ਸੈਸ਼ਨ ਦੀ ਪ੍ਰਾਧਨਗੀ ਪ੍ਰਕਾਸ਼ਨ ਵਿਭਾਗ ਦੇ ਮੁਖੀ ਸੁਖਵਿੰਦਰ ਬਾਗਪੁਰ ਅਤੇ ਹਰਿੰਦਰ ਲਾਲੀ ਮੁਖੀ ਕਾਨੂੰਨ ਵਿਭਾਗ ਨੇ ਕੀਤੀ। ਸੁਸਾਇਟੀ ਵੱਲੋਂ ਤਿਆਰ ਕੀਤੇ ਅਤੇ ਘਰ-ਘਰ ਚਰਚਾ ਬਣੇ ਸੀਰੀਅਲ 'ਤਰਕ ਦੀ ਸਾਨ 'ਤੇ' ਬਾਰੇ ਸੱਭਿਆਚਾਰਕ ਵਿਭਾਗ ਦੇ ਮੁਖੀ ਸੁਖਦੇਵ ਫਗਵਾੜਾ ਨੇ ਵਿਸਥਾਰ ਨਾਲ ਵਿਚਾਰ-ਚਰਚਾ ਕਰਦਿਆਂ ਕਿਹਾ ਕਿ 'ਸੀਰੀਅਲ ਸਦਕਾ ਲੋਕ ਸੁਚੇਤ ਹੋਏ ਹਨ ਅਤੇ ਉਹਨਾਂ ਦੇ ਮਨਾਂ ਅੰਦਰ ਅਲੌਕਿਕ ਅਤੇ ਗੈਰ-ਵਿਗਿਆਨਕ ਘਟਨਾਵਾਂ ਦੇ ਰਹੱਸ ਜਾਨਣ ਪ੍ਰਤੀ ਭਾਵਨਾ ਪੈਦਾ ਹੋਈ ਹੈ। ਜਲਦੀ ਹੀ ਇਸ ਸੀਰੀਅਲ ਦੀਆਂ ਹੋਰ ਕਿਸ਼ਤਾਂ ਤਿਆਰ ਕਰਕੇ ਪ੍ਰਸਾਰਿਤ ਕੀਤੀਆਂ ਜਾਣਗੀਆਂ।

ਦੂਸਰੇ ਦਿਨ ਦੀ ਸਵੇਰ ਨੂੰ 'ਸਾਂਝੀਆਂ ਸਰਗਰਮੀਆਂ' ਵਿਸ਼ੇ ਨੂੰ ਲੈ ਕੇ ਪਹਿਲੇ ਸੈਸ਼ਨ ਦਾ ਆਰੰਭ ਹੋਇਆ। ਜਿਸ ਵਿੱਚ ਸੂਬਾ ਕਾਰਜਕਾਰਨੀ ਵੱਲੋਂ ਪਾਸ ਕੀਤਾ ਗਿਆ ਚੌਖਟਾ ਹੇਮਰਾਜ ਸਟੈਨੋ ਵੱਲੋਂ ਡੈਲੀਗੇਟਾਂ ਦੇ ਵਿਚਾਰ ਹਿਤ ਪੇਸ਼ ਕੀਤਾ ਗਿਆ। ਇਸ ਸੈਸ਼ਨ ਦੀ ਪ੍ਰਧਾਨਗੀ ਅੰਤਰ-ਰਾਸ਼ਟਰੀ ਮਾਮਲਿਆਂ ਬਾਰੇ ਮੁਖੀ ਬਲਵਿੰਦਰ ਬਰਨਾਲਾ, ਮੀਡੀਆ ਵਿਭਾਗ ਮੁਖੀ ਬਲਬੀਰ ਚੰਦ ਲੌਂਗੋਵਾਲ ਅਤੇ ਲੁਧਿਆਣਾ ਜ਼ੋਨ ਦੇ ਮੁਖੀ ਹਰਭਜਨ ਸਿੰਘ ਨੇ ਕੀਤੀ। ਇਸ ਇਜਲਾਸ ਦੇ ਵੱਖ-ਵੱਖ ਸੈਸ਼ਨਾਂ ਦੌਰਾਨ ਹੋਈ ਵਿਚਾਰ ਚਰਚਾ ਵਿੱਚ ਵੱਖ-ਵੱਖ ਡੈਲੀਗੇਟਾਂ ਨੇ ਭਾਗ ਲੈ ਕੇ ਹਰ ਮਸਲੇ ਦੀ ਖੁੱਲ੍ਹਕੇ ਪਰਖ ਪੜਚੋਲ ਕੀਤੀ। ਉਪਰੰਤ ਸਮੂਹ ਡੈਲੀਗੇਟਾਂ ਵੱਲੋਂ ਲੋਕ ਹਿੱਤਾਂ ਦੇ ਪੱਖ ਵਿੱਚ "ਧਰਮ ਨੂੰ ਸਿਆਸਤ ਨਾਲੋਂ ਵੱਖ ਕੀਤਾ ਜਾਵੇ। ਧਰਮ ਆਧਾਰਿਤ ਸਿਆਸੀ ਪਾਰਟੀਆਂ ਦੀ ਸੰਵਿਧਾਨਿਕ ਮਾਨਤਾ ਰੱਦ ਕੀਤੀ ਜਾਵੇ। ਕਿਸੇ ਵੀ ਧਾਰਮਿਕ ਸੰਸਥਾ ਨੂੰ ਸਰਕਾਰੀ ਫੰਡ ਨਾ ਦਿੱਤੇ ਜਾਣ। ਦਿੱਲੀ, ਗੁਜਰਾਤ, ਉੜੀਸਾ ਦੰਗਿਆਂ ਅਤੇ ਬਾਬਰੀ ਮਸਜਿਦ ਕਾਂਡ ਦੇ ਦੋਸ਼ੀਆਂ ਨੂੰ ਕਾਨੂੰਨ ਅਨੁਸਾਰ ਸਜਾਵਾਂ ਦਿੱਤੀਆਂ ਜਾਣ। ਬੋਲਣ ਅਤੇ ਵਿਚਾਰ ਪ੍ਰਗਟ ਕਰਨ ਦੀ ਆਜ਼ਾਦੀ ਹਰ ਨਾਗਰਿਕ ਅਤੇ ਨਾਸਤਿਕਾਂ ਨੂੰ ਵੀ ਹੋਣੀ ਚਾਹੀਦੀ ਹੈ। ਵਾਤਾਵਰਣ ਨੂੰ ਪ੍ਰਦੂਸ਼ਣ ਰਹਿਤ ਕਰਨ ਲਈ ਢੁੱਕਵੇਂ ਅਤੇ ਸੰਜੀਦਾ ਪ੍ਰਬੰਧ ਕੀਤੇ ਜਾਣ। ਸਿੱਖਿਆ ਅਤੇ ਸਿਹਤ ਸਹੂਲਤਾਂ ਦਾ ਨਿੱਜੀਕਰਨ ਬੰਦ ਕਰਕੇ, ਹਰ ਮਨੁੱਖ ਤੱਕ ਇਹ ਸਹੂਲਤਾਂ ਪਹੁੰਚਾਉਣ ਦੀ ਜ਼ਿੰਮੇਵਾਰੀ ਸਰਕਾਰ ਨਿਭਾਏ। ਵੱਡੀਆਂ ਸਰਮਾਏਦਾਰ ਕੰਪਨੀਆਂ ਨੂੰ ਅਰਬਾਂ ਰੁਪਏ ਦੇ ਕੇ ਰਾਖੀ ਕਰ ਰਹੀ ਸਰਕਾਰ ਨੂੰ, ਆਮ ਲੋਕਾਂ ਦੀ ਬਾਂਹ ਵੀ ਫੜਨੀ ਚਾਹੀਦੀ ਹੈ" ਆਦਿ ਮਤੇ ਸਰਬਸੰਮਤੀ ਨਾਲ ਹੱਥ ਖੜ੍ਹੇ ਕਰਕੇ ਪਾਸ ਕੀਤੇ ਗਏ। ਇਜਲਾਸ ਦੇ ਅਖੀਰ ਵਿੱਚ ਅਗਲੇ ਦੋ ਸਾਲਾਂ ਲਈ ਸੂਬਾ ਐਗਜ਼ੈਕਟਿਵ ਦੀ ਚੋਣ ਕੀਤੀ ਗਈ।

ਮੋਬਾਇਲ : 98150-13046





ੳ ਸੰਦੇਸ਼ ਭੇਜਣ ਲਈ ਪਤਾ
message.tk@gmail.com
94173-62085


ਪੁਕਾਰ ਕਿਤੇ ਨੀ ਕੋਈ ਭਗਵਾਨ ਸੁਣਦਾ,
ਲੋਕੀ ਐਵੇਂ ਨਾਮ ਧਿਆਈ ਜਾਂਦੇ,
ਪੁੰਨ ਕਰਨ ਲਈ 'ਕੰਜਕਾਂ' ਖੁਆਉਂਦੇ,
ਪਰ ਧੀਆਂ ਕੁੱਖ ਵਿੱਚ ਕਤਲ ਕਰਾਈ ਜਾਂਦੇ।

ਮੋਬਾ. 98781 70740

ਕੋਈ ਹਾਰ, ਹਾਰ ਨਹੀਂ ਹੁੰਦੀ
ਜੇਕਰ ਬਾਕੀ ਬਚੀ ਰਹਿੰਦੀ ਹੈ
ਜਿਉਣ ਦੀ ਤਮੰਨਾ
ਤੇ ਕੁਝ ਕਰ ਗੁਜਰਨ ਦੀ ਚਾਹਤ

**ਧਰਮਪਾਲ**
ਮੋਬਾ. 94635 35101

ਜਿਹੜਾ ਇਨਸਾਨ ਰੱਬੀ ਸ਼ਕਤੀਆਂ ਦਾ ਮਾਲਕ ਹੋਣ ਦਾ ਪਾਖੰਡ ਕਰਦਾ ਹੈ, ਉਹ ਜਾਂ ਤਾਂ ਦਿਮਾਗੀ ਗੜਬੜ ਦਾ ਸ਼ਿਕਾਰ ਹੈ ਜਾਂ ਫਿਰ ਫਰੇਬੀ।

*...ਡਾ. ਕਾਵੂਰ*

ਇਕਬਾਲ ਮੋਗਾ (94642 20258)

ਹੱਕ ਮੰਗੀਏ ਬਰਾਬਰ ਦੇ
ਕਾਹਤੋਂ ਬੂਟ ਪਾਲਸ਼ਾਂ ਕਰੀਏ
ਪਾਲਸ਼ਾਂ ਕਰਦੇ ਮਰਜਾਂਗੇ
ਆਓ ਸੋਚਾਂ ਵਿੱਚ ਦਮ ਭਰੀਏ

**ਹਰਪ੍ਰੀਤ ਰੂਬੀ**
ਮੋਬਾ- 94172 57230

ਤਰਕ ਦਾ ਬੀਜ ਤਾਂ ਹਰ ਮਨੁੱਖ ਦੇ ਅੰਦਰ ਹੁੰਦਾ ਪਰ ਕਿਸਮਤ, ਕਰਮਾਂ, ਰੱਬ, ਧਰਮਾਂ ਤੇ ਅੰਧਵਿਸ਼ਵਾਸ ਦੇ ਮਾਹੌਲ 'ਚ ਪਲਦਿਆਂ ਹੋਣ ਕਰਕੇ ਇਸ ਬੀਜ ਨੂੰ ਪੁੰਗਰਨ ਦਾ ਮੌਕਾ ਹੀ ਨਹੀਂ ਮਿਲਦਾ।

**ਗਗਨਦੀਪ ਸੈਦਪੁਰੀ**
ਮੋਬਾ. 98763 71338

ਇਨਕਲਾਬ ਕੋਈ ਮਾਯੂਸੀ 'ਚੋਂ ਪੈਦਾ ਹੋਇਆ ਫਲਸਫਾ ਨਹੀਂ ਅਤੇ ਨਾ ਹੀ ਸਿਰ ਲੱਥਿਆਂ ਦਾ ਕੋਈ ਸਿਧਾਂਤ ਹੈ ਇਹ ਨਵੇਂ ਅਤੇ ਪੁਰਾਣੇ ਜੀਵਨ ਅਤੇ ਮੌਤ ਰੌਸ਼ਨੀ ਅਤੇ ਹਨੇਰੇ ਦੀ ਅੰਦਰੂਨੀ ਟੱਕਰ ਦਾ ਪ੍ਰਗਟਾਵਾ ਹੈ।

*... ਸ਼ਹੀਦ ਭਗਤ ਸਿੰਘ*

**ਬਿੱਟੂ ਰੂਪੇਵਾਲੀ, ਮੋਬਾ. 94177 11161**

ਮੰਦਰ, ਮਸਜਿਦ, ਗਿਰਜਾ ਘਰ ਤੇ ਗੁਰਦੁਆਰੇ ਜਾਂਦੇ ਲੋਕ
ਜਾਤ, ਪਾਤ ਵਹਿਮਾਂ-ਭਰਮਾਂ ਤੋਂ ਪਰ ਨਾ ਮੁਕਤੀ ਪਾਂਦੇ ਲੋਕ
ਮਿੱਠਾ ਮੇਵਾ ਕਹਿ ਕੇ ਪੁੱਤ ਨੂੰ ਲੱਖਾਂ ਸ਼ਗਨ ਮਨਾਉਂਦੇ ਲੋਕ
ਐ ਪਰ ਧੀ ਨੂੰ ਕੁੱਖ ਵਿੱਚ ਹੀ ਪਲ ਵਿੱਚ ਮਾਰ ਮਕਾਉਂਦੇ ਲੋਕ।

**ਜੱਸ ਫਰੀਦਕੋਟ**
ਮੋਬਾ. 93571 30088

ਜੋ ਬੋਟਾਂ (ਕਿਸ਼ਤੀਆਂ) ਰਾਹੀਂ ਘੁਸਪੈਠ ਕਰ ਕੇ ਆਏ ਹਨ, ਇਹਨਾਂ ਨੂੰ ਤਾਂ ਸਾਡੀਆਂ ਫੌਜਾਂ ਸੰਭਾਲ ਲੈਣਗੀਆਂ ਪਰ ਜੋ ਵੋਟਾਂ (ਚੋਣਾਂ) ਰਾਹੀਂ ਘੁਸ ਪੈਠ ਕਰਦੇ ਹਨ, ਇਹਨਾਂ ਦਾ ਕੀ ਇਲਾਜ਼ ਕਰਾਂਗੇ।

**ਅਮਰ ਭੁੱਨਰ ਹੇੜੀ**
ਫੋਨ- 0175-2633283.

ਅਸੀਂ ਨਿਹੱਥੇ ਜੰਮਦੇ ਹਾਂ, ਸਾਡਾ ਦਿਮਾਗ਼ ਹੀ ਸਾਡਾ ਇੱਕੋ-ਇੱਕ ਹਥਿਆਰ ਹੈ

**ਅਸ਼ੋਕ ਮੋਗਾ**
ਮੋਬਾ- 94172-30287

ਜ਼ਿੰਦਗੀ 'ਚ ਇਹ ਜ਼ਰੂਰੀ ਨਹੀਂ ਹੁੰਦਾ ਕਿ ਆਉਣ ਵੇਲੇ ਤੁਹਾਨੂੰ ਕਿਹੋ ਜਿਹਾ ਮਹੌਲ ਮਿਲਿਆ, ਪਰ ਇਹ ਜ਼ਰੂਰੀ ਹੁੰਦਾ ਹੈ ਕਿ ਤੁਸੀ! ਜਾਣ ਵੇਲੇ ਕਿਹੋ ਜਿਹਾ ਮਹੌਲ ਛੱਡ ਕੇ ਗਏ।

**ਅਸ਼ੋਕ ਰਹੇਜਾ**
ਮੋਬਾ. 98145-89954

ਕੋਈ ਬਣ ਗਿਆ ਸ਼ੇਖ, ਕੋਈ ਹੋ ਗਿਆ ਬ੍ਰਾਹਮਣ
ਹਰ ਸਖ਼ਸ਼ ਆਦਮੀ ਥਾ, ਤੇਰੀ ਬੰਦਗੀ ਸੇ ਪਹਿਲੇ।

**ਅਮਰਜੀਤ ਦਬੜੀਖਾਨਾ**
ਮੋਬਾ. 98179-12920

ਚੰਗੀਆਂ ਪੁਸਤਕਾਂ ਪੜ੍ਹਨਾ ਕਿਸੇ ਮਹਾਨ ਵਿਅਕਤੀ ਨਾਲ ਗੱਲ ਕਰਨ ਸਮਾਨ ਹੈ।

**ਅੰਗਰੇਜ ਕਪੂਰਥਲਾ**
ਮੋਬਾ. 94178 77461





# ਚਾਰਲਸ ਡਾਰਵਿਨ

**ਸਚਦੇਵ ਵਿਰਦੀ**

ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਤਾਨੀਆ ਨੇ ਸੋਹੋ ਰੋਡ, ਬਰਮਿੰਘਮ, ਸੁਸਾਇਟੀ ਦੇ ਦਫ਼ਤਰ ਵਿਖੇ 21 ਫਰਵਰੀ, 2009 ਨੂੰ ਚਾਰਲਸ ਡਾਰਵਿਨ ਦੀ 200ਵੀਂ ਵਰ੍ਹੇਗੰਢ ਇਕ ਵਿਸ਼ੇਸ਼ ਪਬਲਿਕ ਮੀਟਿੰਗ ਬੁਲਾ ਕੇ ਬੜੀ ਧੂਮਧਾਮ ਨਾਲ ਮਨਾਈ। ਸਟੇਜ਼ ਤੇ ਮੀਟਿੰਗ ਦੀ ਕਾਰਵਾਈ ਦੀ ਜ਼ਿੰਮੇਵਾਰੀ ਬਰਾਂਚ ਦੇ ਪ੍ਰਧਾਨ ਰਜਿੰਦਰ ਕਲੇਅਰ ਨੇ ਬਾਖੂਬੀ ਨਿਭਾਈ। ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਦੇ ਕੌਮੀ ਪ੍ਰਧਾਨ ਮਿਸਟਰ ਭਗਵੰਤ ਸਿੰਘ ਨੇ ਮੀਟਿੰਗ ਲਈ ਆਏ ਸਾਰੇ ਮੈਂਬਰਾਂ ਦਾ ਹਾਰਦਿਕ ਧੰਨਵਾਦ ਕੀਤਾ ਅਤੇ ਚਾਰਲਸ ਡਾਰਵਿਨ ਦੀ **Natural World** ਅਤੇ ਜੀਵ ਵਿਕਾਸ ਦੇ ਸੰਬੰਧ ਵਿੱਚ ਕੀਤੀ ਅਮੁੱਲੀ ਖੋਜ ਦੀ ਦੇਣ ਦੀ ਪ੍ਰਸੰਸਾ ਕੀਤੀ। ਭਗਵੰਤ ਨੇ ਦੱਸਿਆ ਕਿ ਡਾਰਵਿਨ ਦੀ ਇਸ ਖੋਜ ਨੇ ਦੁਨੀਆਂ ਦੀ ਜੀਵ ਵਿਕਾਸ ਅਤੇ **Natural World** ਬਾਰੇ ਪ੍ਰਚੱਲਿਤ ਸੋਚ ਨੂੰ ਬਦਲ ਕੇ ਵੱਖਰੀ ਸ਼ੇਪ ਦਿੱਤੀ ਹੈ। ਅਖੌਤੀ ਸਾਧ ਬਾਬੇ, ਤਾਂਤਰਿਕ ਅਤੇ ਕਾਲੇ ਇਲਮ ਦੇ ਮਾਹਿਰ ਅਖਵਾਉਣ ਵਾਲੇ ਲੋਕ ਇਨ੍ਹਾਂ ਲੋਕਾਂ ਦੀ ਲੁੱਟ ਕਰਕੇ ਇਕੱਲੇ ਇੰਗਲੈਂਡ ਵਿੱਚ ਹੀ ਚਾਲੀ ਮਿਲੀਅਨ ਪੌਂਡ ਬਟੋਰ ਰਹੇ ਹਨ। ਉਹਨਾਂ ਅੱਗੇ ਕਿਹਾ ਕਿ ਏਸ਼ੀਅਨ ਲੋਕਾਂ ਨੂੰ ਇਸ ਬੇ-ਲੋੜੀ ਲੁੱਟ ਤੋਂ ਛੁਟਕਾਰਾ ਪਾਉਣ ਲਈ, ਸੁਸਾਇਟੀ ਵੱਲੋਂ ਵਿਗਿਆਨਕ ਸੋਚ ਢੰਗ ਅਪਨਾਉਣ ਲਈ ਚਲਾਈ ਜਾ ਰਹੀ ਮੁਹਿਮ ਵਿੱਚ ਸਰਗਰਮ ਹੋਣ ਦੀ ਜ਼ਰੂਰਤ ਹੈ। ਉਪਰੰਤ ਮੀਟਿੰਗ ਦੇ ਮੁੱਖ ਬੁਲਾਰੇ ਪ੍ਰੋ: ਪੀਟਰ ਗਰਿਫਥਸ **Evolutionary Biologist** ਚਾਰਲਸ ਡਾਰਵਿਨ ਦੀ ਜ਼ਿੰਦਗੀ ਅਤੇ ਜੀਵ ਵਿਕਾਸ ਦੀ ਖੋਜ ਪ੍ਰਾਪਤੀ ਬਾਰੇ ਆਪਣੇ ਵਿਚਾਰ ਰੱਖੇ। ਉਨ੍ਹਾਂ ਕਿਹਾ ਉਹ ਜੀਵ ਜਿਹੜੇ ਬਦਲਦੇ ਹਾਲਾਤਾਂ ਮੁਤਾਬਿਕ ਆਪਣੇ ਆਪ ਨੂੰ ਨਹੀਂ ਢਾਲ ਸਕਦੇ ਖਤਮ ਹੋ ਜਾਣਗੇ ਅਤੇ ਨਵੇਂ ਜੀਵ ਉਹਨਾਂ ਦੀ ਥਾਂ ਲੈ ਲੈਣਗੇ। ਪ੍ਰੋ. ਨੇ ਇਕ ਹੋਰ ਮਿਸਾਲ ਦਿੰਦੇ ਹੋਏ ਕਿਹਾ ਗਲਾਪੀਗਸ ਟਾਪੂ ਤੇ ਸੋਕੇ **(DRAUGHT)** ਦੀ ਹਾਲਤ ਵਿੱਚ **Evolution** ਦੇ **Pressure** ਨੂੰ ਮੁੱਖ ਰੱਖਕੇ ਪੰਛੀਆਂ ਦੇ **Survival** ਬਾਰੇ ਜਾਣਕਾਰੀ ਹਾਸਲ ਕੀਤੀ ਗਈ ਕਿ ਆਮ ਹਾਲਤਾਂ ਵਿੱਚ ਜਿਨ੍ਹਾਂ ਵੱਖਰੀ ਕਿਸਮ ਦੇ ਦਰੱਖਤਾਂ ਦੇ ਬੀਜ ਸਾਰੇ ਪੰਛੀ ਖਾਂਦੇ ਸੀ, ਸੋਕੇ ਦੀ ਹਾਲਤ ਵਿੱਚ ਉਨ੍ਹਾਂ ਦਰੱਖਤਾਂ ਨੂੰ ਬੀਜ ਲੱਗਣੋਂ ਹੱਟ ਗਏ। ਵੱਖਰੀ ਕਿਸਮ ਦੇ ਦਰੱਖਤ ਜਿਨ੍ਹਾਂ ਨੂੰ ਬੀਜ ਲਗਦੇ ਸੀ ਉਨ੍ਹਾਂ ਦੀ ਛਿਲ ਬਹੁਤ ਸਖ਼ਤ ਸੀ, ਜਿਨ੍ਹਾਂ ਪੰਛੀਆਂ ਕੋਲ ਲੰਬੀਆਂ ਅਤੇ ਮਜ਼ਬੂਤ ਚੁੰਜਾਂ ਸਨ ਉਨ੍ਹਾਂ ਨੇ ਸਖ਼ਤ ਛਿਲਾਂ ਵਾਲੇ ਬੀਜ ਤੋੜ ਕੇ ਖਾਣੇ ਸ਼ੁਰੂ ਕਰ ਲਏ ਅਤੇ ਛੋਟੀਆਂ ਅਤੇ ਕਮਜ਼ੋਰ ਚੁੰਜਾਂ ਵਾਲੇ ਪੰਛੀ ਉਹ ਨਾ ਕਰ ਸਕੇ ਅਤੇ ਖਤਮ ਹੋ ਗਏ। ਉਨ੍ਹਾਂ ਦੱਸਿਆ ਕਿ ਡਾਰਵਿਨ ਦੀ ਥਿਉਰੀ ਦੇ ਪੰਜ **Auspects** ਹਨ। 1. **World Constant** ਨਹੀਂ ਹੈ। 2. ਇਹ ਥੋਹੜਾ ਸਮਾਂ ਪਹਿਲਾਂ ਨਹੀਂ ਬਣਾਇਆ ਗਿਆ। 3. **World** ਨੂੰ ਮੁੜ ਜੀਵਤ ਨਹੀਂ ਕੀਤਾ ਜਾ ਸਕਦਾ **(Perpetually Recycling)** 4. ਇਹ ਹੌਲੀ-ਹੌਲੀ ਬਦਲ ਰਿਹਾ ਹੈ। 5. **Organiss are transfered in time and changed. Organism** ਦੇ ਸਾਰੇ ਗਰੁਪ ਆਪਣੇ ਪਿੱਤਰਾਂ ਤੋਂ ਬਣੇ ਹਨ ਅਤੇ ਅਖੀਰ ਵਿੱਚ ਸਾਰੇ ਗਰੁੱਪ ਧਰਤੀ ਤੇ ਇਕ **Single** ਜੀਵਨ ਦੀ ਸ਼ੁਰੂਆਤ ਨਾਲ ਜਾ ਮਿਲਦੇ ਹਨ ਜਾਂ ਕਹਿ ਲਓ ਸ਼ੁਰੂ ਹੁੰਦੇ ਹਨ। ਡਾ: ਹੈਰੀ ਸਟੋਪਸਰੋਅ ਬਰਮਿੰਘਮ ਹਿਉਮਨਿਸਟਸ ਦੇ ਵਾਇਸ ਚੇਅਰਮੈਨ ਨੇ ਚਾਰਲਸ ਡਾਰਵਿਨ ਦੇ ਵਿਰਾਸਤ ਦੇ ਟੌਪਿਕ ਤੇ ਬੋਲਦਿਆਂ ਕਿਹਾ ਕਿ ਥਿਉਰੀ **of Evolution by Natural Selection** ਸਾਨੂੰ ਸਾਡੇ **UNIVERSE** ਦੀਆਂ ਕੀ ਕੁਆਲਟੀਆਂ ਹਨ ਅਤੇ ਸਾਡੀ ਇਸ ਸਭ ਕੁੱਝ ਵਿੱਚ ਕੀ ਮਹੱਤਤਾ ਬਾਰੇ ਦੱਸਦੀ ਹੈ। ਦੇਵਿੰਦਰ ਸਿੰਘ ਕੌਰਾ ਨੇ ਆਪਣੇ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਵੱਖ ਵੱਖ ਧਰਮਾਂ ਨੇ ਧਰਤੀ ਅਤੇ ਮਨੁੱਖੀ ਹੋਂਦ ਬਾਰੇ ਅੰਦਾਜ਼ੇ ਅਤੇ ਕਿਆਫੇ ਕੀਤੇ ਹਨ ਪਰ ਇਸ ਬਾਰੇ ਗੈਲੀਲੀਓ, ਨਿਓਟਨ ਅਤੇ ਡਾਰਵਿਨ ਵਰਗੇ ਸਾਇੰਸਦਾਨਾਂ ਨੇ ਸਬੂਤਾਂ ਦੇ ਆਧਾਰ ਤੇ ਚੰਗੀ ਤਰ੍ਹਾਂ ਜਾਣਕਾਰੀ ਦਿੱਤੀ ਹੈ। ਬਰਮਿੰਘਮ ਹਿਉਮਨਿਸਟਸ ਵੱਲੋਂ ਹਾਜ਼ਰ **Miss** ਲੋਰਨਾ ਰੋਡਜ ਨੇ ਕਿਹਾ ਕਿ ਜਿਵੇਂ ਅਸੀਂ ਸਾਰੇ ਹਾਲਤਾਂ ਦੀ ਪੈਦਾਵਾਰ ਹਾਂ ਔਰ ਅੱਜ ਇਹ ਹਕੀਕਤ ਹੈ ਕਿ ਮਨੁੱਖ ਹਾਲਤ ਵੀ ਪੈਦਾ ਕਰ ਸਕਦਾ ਹੈ। ਇਸ ਤੋਂ ਇਲਾਵਾ ਸੁਸਾਇਟੀ ਦੇ ਸਾਬਕਾ ਪ੍ਰਧਾਨ ਅੱਛਰ ਸਿੰਘ ਖਰਲਬੀ, ਬਲਵੰਤ ਸਰੋਏ ਰੇਡੀਓ ਪਰਜੈਂਟਰ, ਸੁਰਿੰਦਰ ਪਾਲ ਵਿਰਦੀ, ਮਿਸ ਸਰੀਨਾ, **Mr. Percy** ਅਤੇ ਰਾਜਪਾਲ ਸਿੰਘ ਨੇ ਡਿਸਕਸ਼ਨ ਵਿੱਚ ਭਾਗ ਲਿਆ। ਰਾਜਪਾਲ ਸਿੰਘ ਨੇ ਪਰੋਫੈਸਰ ਪੀਟਰ ਗਰਿਫਥਸ ਦਾ ਮੁੱਖ ਬੁਲਾਰੇ ਦੇ ਤੌਰ ਤੇ ਪ੍ਰਬੰਧ ਕਰਕੇ ਵਿਸ਼ੇਸ਼ ਰੋਲ ਨਿਭਾਇਆ। ਭਾਰਤ ਭੂਸ਼ਨ ਨੇ ਮੀਟਿੰਗ ਦੀ ਕਾਮਯਾਬੀ ਲਈ ਟੈਕਨੀਕਲ ਮੱਦਦ ਕਰਕੇ ਵਿਸ਼ੇਸ਼ ਭੂਮਿਕਾ ਨਿਭਾਈ। ਫੀਲਡ ਵਰਕ ਦੀ ਅਹਿਮ ਭੂਮਿਕਾ ਭਗਵੰਤ ਸਿੰਘ ਨੇ ਬਾਖੂਬੀ ਨਾਲ ਨਿਭਾਈ।

ਸਕੱਤਰ,
ਏਸ਼ੀਅਨ ਰੈਸ਼ਨੇਲਿਸ਼ਟ ਸੁਸਾਇਟੀ



# ਕੱਟੜ ਲੋਕ ਚਾਹੁੰਦੇ ਹਨ ਕਿ ਲੋਕ ਦਿਮਾਗ ਬੰਦ ਕਰ ਲੈਣ

**ਰਿਚਰਡ ਡੌਕਿਨਜ਼**

*ਕੌਮਾਂਤਰੀ ਤਰਕਸ਼ੀਲ ਹਲਕਿਆਂ ਵਿੱਚ ਬਹੁਤ ਹੀ ਚਰਚਿਤ ਕਿਤਾਬ 'ਦ ਗੌਡ ਡਿਲੂਜਨ' ਦੇ ਲੇਖਕ ਰਿਚਰਡ ਡੌਕਿਨਜ਼ ਬਰਤਾਨੀਆ ਦਾ ਪ੍ਰਸਿੱਧ ਚਿੰਤਕ ਅਤੇ ਅਥੀਸਟ ਹਨ। ਜਿਨ੍ਹਾਂ ਨੇ ਹਰ ਕਿਸਮ ਦੀ ਦੈਵੀ ਸਤ੍ਹਾ ਦੇ ਫਲਸਫੇ ਦੇ ਖਿਲਾਫ ਵਿਚਾਰਧਾਰਕ ਸੰਘਰਸ਼ ਵਿੱਢਿਆ ਹੋਇਆ ਹੈ। ਉਨ੍ਹਾਂ ਨੂੰ, ਵੱਖ-ਵੱਖ ਸਮੇਂ ਜਗਿਆਸੂਆਂ ਵਲੋਂ ਕੀਤੇ ਕੁਝ ਸਵਾਲਾਂ ਦੇ ਰੌਚਕ ਜਵਾਬ ਪਾਠਕਾਂ ਲਈ ਪੇਸ਼ ਹਨ।*

? **ਤੁਹਾਡੇ ਵਰਗੇ ਨਾਸਤਕ ਦੀ ਅਸਹਿਣਸ਼ੀਲਤਾ ਅਤੇ ਇੱਕ ਧਾਰਮਿਕ ਕੱਟੜ ਇਨਸਾਨ ਦੀ ਅਸਹਿਣਸ਼ੀਲਤਾ ਵਿੱਚ ਕਿਵੇਂ ਫਰਕ ਕੀਤਾ ਜਾਵੇ?**

ਉੱਤਰ- ਮੈਂ ਅਸਹਿਣਸ਼ੀਲ ਹੋਵਾਂਗਾ ਜੇਕਰ ਮੈਂ ਧਰਮ ਤੇ ਪਾਬੰਧੀ ਲਾਉਣ ਦੀ ਵਕਾਲਤ ਕਰਾਂ ਜੋ ਕਿ ਮੈਂ ਕਦੇ ਨਹੀਂ ਕਰਦਾ। ਮੈਂ ਸਿਰਫ ਏਸ ਸ੍ਰਿਸ਼ਟੀ ਦੇ ਪਾਸਾਰੇ ਬਾਰੇ ਤੇ ਨੈਤਿਕ ਕਦਮਾਂ ਕੀਮਤਾਂ ਬਾਰੇ ਆਪਣੇ ਮਜ਼ਬੂਤ ਇਰਾਦੇ ਨਾਲ ਸਿਹਤਮੰਦ ਵਿਚਾਰ ਪੇਸ਼ ਕਰਦਾ ਹਾਂ। ਜਿਨ੍ਹਾਂ ਨਾਲ ਕਿ ਤੁਸੀਂ ਸਹਿਮਤ ਨਹੀਂ। ਤੁਸੀਂ ਧਰਮ ਨੂੰ ਖਾਸ ਸਹੂਲਤ ਵਾਲਾ ਦਰਜਾ ਦਿੱਤਾ ਹੋਇਆ ਹੈ, ਜਿਨ੍ਹਾਂ ਸਹੂਲਤਾਂ ਤਹਿਤ ਉਹ ਖੁੱਲ੍ਹਾ ਘੁੰਮਣਾ ਚਾਹੁੰਦਾ ਹੈ ਅਤੇ ਆਪਣੇ ਬਚਾਅ ਵਿੱਚ ਵੀ ਕੁਝ ਨਹੀਂ ਕਹਿਣਾ ਚਾਹੁੰਦਾ। ਜੇ ਮੈਂ 'ਸਮਾਜਵਾਦੀ ਭੁਲੇਖਾ' ਵਰਗੀ ਕੋਈ ਕਿਤਾਬ ਲਿਖਦਾ ਤਾਂ ਤੁਸੀਂ ਮੇਰੇ ਲਈ ਅਸਹਿਣਸ਼ੀਲ ਵਰਗਾ ਸ਼ਬਦ ਨਹੀਂ ਵਰਤਣਾ ਸੀ, ਪਰ 'ਪ੍ਰਮਾਤਮਾ-ਇੱਕ ਭੁਲੇਖਾ' (The God Relasim) ਨਾਂ ਦੀ ਕਿਤਾਬ 'ਚੋਂ ਹੀ ਤੁਹਾਨੂੰ 'ਅਸਹਿਣਸ਼ੀਲਤਾ ਦੀ ਬੋ ਆਉਂਦੀ ਹੈ। ਮੈਂ ਪੁੱਛਦਾ ਕਿਉਂ? ਇਹ ਫਰਕ ਕਿਉਂ?

ਮੇਰੀ ਇੱਛਾ ਹੈ (ਤੁਸੀਂ ਕਹੋਗੇ ਮੈਂ ਕੱਟੜ ਹਾਂ) ਕਿ ਲੋਕ ਆਪਣੇ ਆਲੇ ਦੁਆਲੇ ਦੇ ਗਿਆਨ-ਵਿਗਿਆਨ ਦੇ ਅਧਾਰ 'ਤੇ ਆਪਣਾ ਦਿਮਾਗ ਵਰਤਣ ਤੇ ਆਪਣੀ ਅਜ਼ਾਦ ਚੋਣ ਕਰਨ। ਪਰ ਧਾਰਮਿਕ ਕੱਟੜ ਲੋਕ ਚਾਹੁੰਦੇ ਹਨ ਕਿ ਸਾਰੇ ਆਪਣੇ ਦਿਮਾਗ ਬੰਦ ਕਰ ਲੈਣ, ਗਿਆਨ ਨੂੰ ਅੱਖੋਂ ਪਰੋਖੇ ਕਰ ਦੇਣ ਅਤੇ ਅੰਨ੍ਹੇਵਾਹ ਇੱਕ 'ਪਵਿੱਤਰ' ਕਿਤਾਬ ਦੇ ਦੱਸੇ ਅਨੁਸਾਰ ਚੱਲਣ। ਦੋਵਾਂ ਗੱਲਾਂ ਵਿੱਚ ਵੱਡਾ ਪਾੜਾ ਹੈ।

? **ਤੁਸੀਂ ਜਥੇਬੰਦਕ ਧਰਮ (ਜੋ ਕਿ ਖਤਰਨਾਕ ਹੈ) ਅਤੇ ਇੱਕ ਆਮ ਆਦਮੀ ਦੇ ਪ੍ਰਮਾਤਮਾ ਵਿੱਚ ਵਿਸ਼ਵਾਸ (ਜੋ ਕਿਸੇ ਦਾ ਨੁਕਸਾਨ ਨਹੀਂ ਕਰਦਾ) ਵਿੱਚ ਅੰਤਰ ਕਰਨ ਵਿੱਚ ਅਸਫਲ ਹੋ। ਤੁਸੀਂ ਦੋਵਾਂ ਵਿੱਚ ਕੋਈ ਅੰਤਰ ਕਿਉਂ ਨਹੀਂ ਵੇਖਦੇ?**

ਉੱਤਰ- ਬਿਨਾਂ ਸ਼ੱਕ ਮੈਂ ਦੋਹਾਂ ਵਿੱਚ ਫਰਕ ਕਰਦਾ ਹਾਂ। ਪਰ ਇੱਕ ਵਿਗਿਆਨੀ ਹੋਣ ਦੇ ਨਾਤੇ ਮੈਂ ਦੋਹਾਂ ਵਿੱਚ ਸਿਰਫ ਹਾਲ ਕਰਕੇ ਨਿਖੇੜਾ ਨਹੀਂ ਕਰਦਾ ਕਿ ਇਹ ਖਤਰਨਾਕ ਹਨ ਜਾਂ ਨਹੀਂ ਸਗੋ ਮਸਲਾ ਦੋਹਾਂ ਦੀ ਫਿਲਾਸਫੀ ਦੇ ਨਿਰਅਧਾਰ ਹੋਣ ਦਾ ਹੈ, ਇੱਕ ਵਿਗਿਆਨੀ ਨੂੰ ਇਨ੍ਹਾਂ ਗੱਲਾਂ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ।

? **ਕੀ ਜਿਹੜੇ ਮਾਪੇ ਬੱਚਿਆਂ ਨੂੰ ਆਪਣਾ ਧਰਮ ਅਪਣਾਉਣ (ਵੇਸ ਭੂਸ਼ਾ) ਆਦਿ ਲਈ ਮਜ਼ਬੂਰ ਕਰਦੇ ਹਨ, ਤੁਸੀਂ ਉਨ੍ਹਾਂ ਤੇ ਆਪਣੀ ਮਰਜ਼ੀ ਠੋਸਣ ਨੂੰ ਬੱਚਿਆਂ ਨਾਲ ਹੋ ਰਹੀ ਜ਼ਬਰਦਸਤੀ (ਬਦਸਲੂਕੀ) ਸਮਝਦੇ ਹੋ?**

ਉੱਤਰ- ਜੋ ਮਾਪੇ ਬੱਚਿਆਂ ਤੇ ਆਪਣੀ ਮਰਜੀ ਨਾਲ ਸਿਆਸਤ ਠੋਸਣ ਜਾਂ ਆਪਣੇ ਸ਼ੌਕ ਅਪਣਾਉਣ ਲਈ ਮਜਬੂਰ ਕਰਨ ਤਾਂ ਤੁਸੀਂ ਉਨ੍ਹਾਂ ਨੂੰ ਕੀ ਕਹੋਗੇ? ਕੀ ਤੁਸੀਂ ਕਦੇ ਸੁਣਿਆ ਹੈ ਕਿ ਇਹ ਬੱਚਾ ਜਨਮ ਤੋਂ ਹੀ 'ਲੈਨਿਨਵਾਦੀ' ਹੈ ਜਾਂ 'ਉਤਰਆਧੁਨਿਕਵਾਦੀ' ਹੈ? ਬਿਲਕੁਲ ਨਹੀਂ। ਫਿਰ ਕਿਉਂ ਅਸੀਂ 'ਇਸਾਈ ਬੱਚਾ' ਜਾਂ 'ਮੁਸਲਿਮ ਬੱਚਾ' ਕਹਿਣ ਵਿੱਚ ਫਖਰ ਮਹਿਸੂਸ ਕਰਦੇ ਹਾਂ? ਆਪਣੇ ਮਾਪਿਆਂ ਦੇ ਧਾਰਮਿਕ ਲੇਬਲ ਬੱਚਿਆਂ 'ਤੇ ਜਬਰਦਸਤੀ ਬੱਚਿਆਂ ਤੇ ਲਾਉਣ ਸਚਮੁੱਚ ਬੱਚਿਆਂ ਨਾਲ ਬਦਸਲੂਕੀ ਕਰਨ ਵਾਲੀ ਗੱਲ ਹੈ।

? **ਆਈਨਸਟਾਈਨ, ਨਿਊਟਨ, ਬੇਕਨ, ਕੈਪਲਰ, ਪਾਸਕਲ ਅਤੇ ਫੈਰਾਡੇ ਸਾਰੇ ਵਿਗਿਆਨੀ ਪ੍ਰਮਾਤਮਾ ਵਿੱਚ ਵਿਸ਼ਵਾਸ ਕਰਦੇ ਸਨ। ਕੀ ਤੁਹਾਡੇ ਇਹ ਸੋਚ ਕੇ ਪ੍ਰੇਸ਼ਾਨੀ ਨਹੀਂ ਹੁੰਦੀ ਕਿ ਏਨੇ ਸਾਰੇ ਵਿਗਿਆਨੀ 'ਭੁਲੇਖੇ' ਦਾ ਸ਼ਿਕਾਰ ਨਹੀਂ ਹੋ ਸਕਦੇ?**

ਉੱਤਰ- 'ਜੀਵ ਵਿਕਾਸ ਦੀ ਉਤਪਤੀ' (The Origin of Species) ਨਾਂ ਦੀ ਕਿਤਾਬ ਛਪਣ ਤੋਂ ਪਹਿਲਾਂ ਨਾਸਤਿਕ ਹੋਣਾ ਵਿਗਿਆਨੀ ਲਈ ਵੀ ਮੁਸ਼ਕਿਲ ਸੀ। ਤੁਹਾਡੀ ਦਿੱਤੀ ਲਿਸਟ ਵਿੱਚੋਂ ਸਿਰਫ ਆਈਨਸਟਾਈਨ ਹੀ 'ਡਾਰਵਿਨ' ਤੋਂ ਬਾਅਦ ਦੀ ਦੁਨੀਆਂ ਵਿੱਚ ਪੈਦਾ ਹੋਇਆ ਹੈ ਅਤੇ ਇਹ ਅਚਾਨਕ ਨਹੀਂ ਹੋ ਗਿਆ ਕਿ ਸਿਰਫ ਉਸੇ ਦਾ ਹੀ ਪ੍ਰਮਾਤਮਾ ਵਿੱਚ ਵਿਸ਼ਵਾਸ ਨਹੀਂ ਸੀ। ਉਸ ਨੂੰ ਆਪਣੇ ਬਾਰੇ ਕਹਿਣਾ ਪਿਆ, "ਮੇਰੇ ਧਾਰਮਿਕ ਵਿਚਾਰਾਂ ਬਾਰੇ ਜੋ ਵੀ ਤੁਸੀਂ ਪੜ੍ਹਿਆ ਹੈ, ਉਹ ਝੂਠ ਹੈ, ਝੂਠ ਜਿਸਨੂੰ ਯੋਜਨਾਬੱਧ ਦੁਹਰਾਇਆ ਗਿਆ ਹੈ। ਮੇਰਾ ਕਿਸੇ ਨਿੱਜੀ ਪ੍ਰਮਾਤਮਾ ਵਿੱਚ ਕੋਈ ਭਰੋਸਾ ਨਹੀਂ। ਮੈਂ ਆਪਣੇ ਨਾਸਤਿਕ ਹੋਣ ਤੋਂ ਕਦੇ ਇਨਕਾਰ ਨਹੀਂ ਕੀਤਾ। ਮੈਂ ਇਸ ਬਾਰੇ ਬਿਲਕੁਲ ਸਪਸ਼ਟ ਹਾਂ।"

? **ਕੀ ਤੁਹਾਨੂੰ ਨਹੀਂ ਲਗਦਾ ਕਿ ਪ੍ਰਮਾਤਮਾ ਨਾਂ ਹੋਣ ਦੇ ਵਿਚਾਰ ਨਾਲ ਮਨੁੱਖਤਾ ਲਈ ਜੀਵਨ ਜਿਉਣਾ ਔਖਾ ਹੋ ਜਾਵੇਗਾ।**

ਉੱਤਰ- ਤੁਸੀਂ ਗਲਤ ਸੋਚਦੇ ਹੋ। ਅਸੀਂ ਸਦੀਆਂ ਤੋਂ ਪ੍ਰਮਾਤਮਾ



ਦੇ ਦਰ ਤੋਂ ਸੁੱਖਾਂ ਦੀ ਖੈਰ ਮੰਗਦੇ ਰਹੇ ਹਾਂ। ਮਨੁੱਖ ਦਾ ਸਿਰਫ ਪ੍ਰਮਾਤਮਾ ਦੇ ਸਹਾਰੇ ਜਿਉਣ ਦੇ ਕਾਬਲ ਹੋਣ ਦਾ ਵਿਚਾਰ ਮਨੁੱਖਤਾ ਦੀ ਬੇਇੱਜਤੀ ਕਰਨ ਵਾਲੀ ਗੱਲ ਹੈ। ਸੱਚਾਈ ਭਾਵੇਂ ਕਿੰਨੀ ਵੀ ਭਿਆਨਕ ਤੇ ਦਰਦਨਾਕ ਹੋਵੇ ਉਸ ਨੂੰ ਸਹਿਣ ਲਈ ਤਿਆਰ ਰਹਿਣਾ ਤੇ ਤਿਆਰ ਰਹਿਣ ਲਈ ਸਹਾਇਤਾ ਕਰਨਾ, ਮੈਂ ਸਮਝਦਾ ਹਾਂ, ਇਹ ਹੀ ਨੇਕੀ ਭਰਿਆ ਕੰਮ ਹੈ। ਨਿਰਾਸ਼ ਸਮਿਆਂ ਵਿੱਚ ਬੰਦੇ ਨੂੰ ਹਮਦਰਦੀ ਭਰੇ ਬੋਲਾਂ ਨਾਲ, ਉਸ ਦੀ ਮੱਦਦ ਕਰਨ ਨਾਲ ਆਰਾਮ ਪਹੁੰਚਾਣਾ ਵੱਧ ਨਿਹਾਰਕ ਕਰਮ ਹੈ।

? **ਜੀ ਜਿਹੜੇ ਲੋਕ ਮਨੁੱਖ ਨੂੰ ਰੱਬ ਦੀ 'ਬੁੱਧੀਮਾਨ ਕ੍ਰਿਤ' (Intelligent) ਸਮਝਦੇ ਹਨ, ਮੂਰਖ ਹਨ? ਤੁਹਾਨੂੰ ਕੀ ਲਗਦਾ ਹੈ ਕਿ ਕੀ ਡਾਰਵਿਨ ਦਾ ਕੁਦਰਤੀ ਚੋਣ ਦਾ ਸਿਧਾਂਤ ਆਉਣ ਵਾਲੀਆਂ ਪੀੜ੍ਹੀਆਂ 'ਚੋਂ ਅਜਿਹੇ ਲੋਕਾਂ ਨੂੰ ਜੜ੍ਹੋਂ ਉਖਾੜ ਦੇਵੇਗਾ?**

ਉੱਤਰ- ਅਜਿਹੇ ਵਿਸ਼ਵਾਸ ਵਾਲੇ ਲੋਕ ਤਰਕ ਨਾਲ ਨਹੀਂ ਸੋਚਦੇ। ਅਗਿਆਨੀ ਹੋਣਾ ਮੂਰਖ ਹੋਣਾ ਨਹੀਂ ਹੁੰਦਾ। ਆਉਣ ਵਾਲੀਆਂ ਪੀੜ੍ਹੀਆਂ 'ਚੋਂ ਅਗਿਆਨਤਾ ਖਤਮ ਕਰਨਾ ਡਾਰਵਿਨ ਦੇ ਕੁਦਰਤੀ ਹੋਣ ਦੇ ਸਿਧਾਂਤ ਦਾ ਕੰਮ ਨਹੀਂ। ਸਿੱਖਿਆ ਤੇ ਜਾਗਰੂਕਤਾ ਤੋਂ ਹੀ ਇਹ ਆਸ ਕੀਤੀ ਜਾ ਸਕਦੀ ਹੈ ਤੇ ਸਾਨੂੰ ਇਹ ਕੰਮ ਨਾਲ ਜੁੜਨਾ ਚਾਹੀਦਾ ਹੈ।

? **ਗਲੋਬਲ ਵਾਰਮਿੰਗ ਮਨੁੱਖੀ ਜਾਤੀ ਲਈ ਖਤਰਾ ਹੈ?**

ਉੱਤਰ- ਦਰਅਸਲ ਤੁਸੀਂ ਕਹਿ ਸਕਦੇ ਹੋ ਕਿ ਮਨੁੱਖ ਜਾਤੀ ਨੂੰ ਮਨੁੱਖ ਜਾਤੀ ਤੋਂ ਖਤਰਾ ਹੈ। ਮੈਂ ਤੁਹਾਨੂੰ ਇਸ ਵਿਸ਼ੇ 'ਤੇ ਅਲਗੋਰ ਦੀ ਫਿਲਮ ਦੇਖਣ ਦੀ ਸਿਫਾਰਸ਼ ਕਰਾਂਗਾ। ਦੇਖੋ ਤੇ ਰੋਵੋ। ਰੋਵੋ ਪਰ ਸਿਰਫ ਮਨੁੱਖ ਜਾਤੀ ਲਈ ਨਹੀਂ।

? **ਇਸਾਈ ਮਤ ਨੂੰ ਸੁਆਲ ਕਰਨ ਦੇ ਤੁਹਾਡੇ ਹੌਸਲੇ ਦੀ ਮੈਂ ਦਾਦ ਦਿੰਦਾ ਹਾਂ। ਪਰ ਤੁਸੀਂ ਕ੍ਰਿਸਮਿਸ ਵਾਲੇ ਦਿਨ ਕੀ ਕਰਦੇ ਹੋ ਜਦੋਂ ਸਾਰੇ ਇਸ ਨੂੰ ਮਨਾ ਰਹੇ ਹੁੰਦੇ ਹਨ? ਮੈਨੂੰ ਲਗਦਾ ਨਹੀਂ ਕਿ ਤੁਸੀਂ ਇਸ ਨੂੰ ਮਨਾ ਰਹੇ ਹੁੰਦੇ ਹੋ? ਮੈਨੂੰ ਲਗਦਾ ਨਹੀਂ ਕਿ ਤੁਸੀਂ ਇਸ ਦਿਨ ਕਾਰਡ ਜਾਂ ਤੋਹਫੇ ਦਿੰਦੇ ਜਾਂ ਲੈਂਦੇ ਹੋਵੋਗੇ?**

ਉੱਤਰ- ਤੁਸੀਂ ਅਜਿਹਾ ਪਹਿਲਾਂ ਹੀ ਕਿਉਂ ਸੋਚ ਲਿਆ? ਕੀ ਜਿਹੜੇ ਲੋਕ ਇਸ ਦਿਨ ਕਾਰਡ ਜਾਂ ਤੋਹਫੇ ਦਿੰਦੇ ਹਨ ਤੁਸੀਂ ਸੱਚੀ ਉਨ੍ਹਾਂ ਨੂੰ ਜੀਸਸ ਦੇ ਚੇਲੇ ਸਮਝਦੇ ਹੋ? ਇਸ ਤੋਂ ਬਿਨਾਂ ਇਸ ਦਿਨ ਜਿਹੜਾ ਸੰਗੀਤ ਤੇ ਗੀਤ ਗਾਣਾ ਵੱਜਦਾ ਹੈ ਉਹ ਕਿੰਨਾ ਸ਼ੋਰ ਪਾਊ ਹੁੰਦਾ ਹੈ।

? **ਮੰਨ ਲਉ ਕਿ ਮਰ ਕੇ ਤੁਸੀਂ ਸਵਰਗ ਦੇ ਦਰਵਾਜੇ ਮੂਹਰੇ ਖੜ੍ਹੇ ਹੋ। ਆਪਣੀ ਸਾਰੀ ਉਮਰ ਨਾਸਤਿਕ ਹੋ ਕੇ ਬਿਤਾਉਣ ਲਈ ਤੁਹਾਨੂੰ ਪ੍ਰਮਾਤਮਾ ਅੱਗੇ ਆਪਣਾ ਪੱਖ ਰੱਖਣ ਲਈ ਕਿਹਾ ਜਾਵੇ ਤਾਂ ਤੁਸੀਂ ਕੀ ਕਹੋਗੇ?**

ਉੱਤਰ- ਮੈਂ ਬਰਟਰਨਡ ਰਸਲ ਦੇ ਵਿਚਾਰ ਦੁਹਰਾਵਾਂਗਾ— "ਸਬੂਤਾਂ ਦੀ ਘਾਟ ਹੈ। ਪ੍ਰਮਾਤਮਾ, ਤੁਹਾਡੀ ਹੋਂਦ ਲਈ ਸਬੂਤ ਨਾਂ ਕਾਫੀ ਹਨ।" ਪਰ ਇਹ ਕਿਉਂ ਮੰਨਿਆਂ ਜਾਂਦਾ ਹੈ ਕਿ ਪ੍ਰਮਾਤਮਾ ਏਸ ਗੱਲ ਦਾ ਏਨਾ ਧਿਆਨ ਰੱਖਦਾ ਹੋਏਗਾ ਕਿ ਤੁਸੀਂ ਉਸੇ ਵਿੱਚ ਵਿਸ਼ਵਾਸ ਕਰਦੇ ਹੋ ਜਾਂ ਨਹੀਂ। ਹੋ ਸਕਦਾ ਹੈ (ਜੇ ਉਹ ਹੋਵੇ ਤਾਂ) ਆਪਣੇ ਵਿੱਚ ਵਿਸ਼ਵਾਸ ਹੋਣ ਨਾਲੋਂ ਉਹ ਤੁਹਾਡੇ ਤੋਂ ਦਿਆਲੂ, ਇਮਾਨਦਾਰ ਅਤੇ ਦੂਜਿਆਂ ਨਾਲ ਪ੍ਰੇਮ ਨਾਲ ਪੇਸ਼ ਆਉਣ ਦੀ ਆਸ ਕਰਦਾ ਹੋਵੇ।

## ਸੀਰੀਅਲ ਸਹਾਇਤਾ

| | | |
|---|---|---|
| 47 | ਪਵਨ ਕੁਮਾਰ ਰੱਤੋ ਰੋਪੜ | 2500/- |
| 48 | ਅਵਤਾਰ ਸਿੰਘ ਸਮਾਧ ਭਾਈ ਕਾਰਜਕਾਰੀ ਪ੍ਰਬੰਧਕ, ਪਰਲ ਸਿਟੀ ਬਠਿੰਡਾ | 12,500/- |
| 49 | ਇਕਾਈ ਟਾਂਡਾ ਰਾਹੀਂ | 2500/- |
| 50 | ਇਕਾਈ ਬੁਲੋਵਾਲ ਰਾਹੀਂ | 2500/- |
| 51 | ਅਵਤਾਰ ਸਿੰਘ ਫਗਵਾੜਾ | 2500/- |
| 52 | ਗੁਰਦਾਸ ਰਾਮ, ਕਮਿਸ਼ਨ ਏਜੰਟ ਮੋਰਾਂਵਾਲੀ | 2500/- |
| 53 | ਜੈਨ ਸਾੜ੍ਹੀ ਸੈਂਟਰ ਜਲੰਧਰ ਕੈਂਟ | 2500/- |
| 54 | ਸ਼ਾਲੂ ਫੋਟੋ ਸਟੇਟ ਫਗਵਾੜਾ | 2500/- |
| 55 | ਤਰਸੇਮ ਲਾਲ ਬੱਧਣ ਫਗਵਾੜਾ | 2500/- |
| 56 | ਡਾ. ਨਿਰਮਲ ਸਿੰਘ ਫਗਵਾੜਾ | 2500/- |
| 57 | ਕੁਲਦੀਪ ਸਿੰਘ ਸਪੁੱਤਰ ਜਸਵੰਤ ਸਿੰਘ ਅਤੇ ਵਿਰਦੀ ਮੈਡੀਕਲ ਸਟੋਰ, ਦੁਸਾਂਝ ਕਲਾਂ | 2500/- |
| 58 | ਰਛਪਾਲ ਸਿੰਘ ਫਰੀਦਾਬਾਦ (ਹਰਿਆਣਾ) | 2500/- |
| 59 | ਤਰਕਸ਼ੀਲ ਸੱਭਿਆਚਾਰਕ ਸੁਸਾਇਟੀ (ਕਨੇਡਾ) | 2500/- |
| 60 | ਮਨਯੋਧ ਸਿੰਘ ਖੜੌਦ, ਬਹਿਰਾਮ (ਨਵਾਂ ਸ਼ਹਿਰ) | 2500/- |
| 61 | ਜਸਵੰਤ ਸਿੰਘ ਸ਼ੇਰਗਿੱਲ ਪਰਾਗਪੁਰ (ਨਵਾਂ ਸ਼ਹਿਰ) | 2500/- |
| 62 | ਪ੍ਰੀਤ ਫੀਡ ਸੇਲਜ (ਤਰਨਤਾਰਨ) | 2500/- |
| 63 | ਨਰਿੰਦਰ ਸਿੰਘ ਫੌਜੀ ਸਫੀਪੁਰ (ਤਰਨਤਾਰਨ) | 2500/- |
| 64 | ਜਸਵੰਤ ਸਿੰਘ ਕਬੀਰ ਪਾਰਕ (ਅੰਮ੍ਰਿਤਸਰ) | 2500/- |
| 65 | ਹਰਮੇਸ਼ ਲਾਲ ਸਰਸਵਤੀ ਪ੍ਰਾਪਰਟੀ ਅਡਵਾਇਜ਼ਰ ਪੋਜੇਵਾਲ (ਨਵਾਂ ਸ਼ਹਿਰ) | 2500/- |
| 66 | ਅਸ਼ੋਕ ਕੁਮਾਰ ਸਰਪੰਚ ਕਾਨੋਵਾਲ (ਨਵਾਂ ਸ਼ਹਿਰ) | 2500/- |
| 67 | ਭੂਸ਼ਨ ਕੁਮਾਰ (ਐਡੀ) ਗੁਰੂਕੁਲ ਕਾਲਿਜ (ਬਠਿੰਡਾ) | 2500/- |

**ਤਰਕ ਦੀ ਸਾਣ ਤੇ ਟੀ.ਵੀ. ਸੀਰੀਅਲ ਫੰਡ**

ਏਸ਼ੀਅਨ ਰੈਸ਼ਨਿਸ਼ਟ ਸੁਸਾਇਟੀ (ਬਰਤਾਨੀਆਂ) ਗਰਾਊਂਡਫਲੋਰ
346 ਸੋਹੋ ਰੋਡ ਬਰਘਿੰਗਮ,
ਸੱਚਦੇਵ ਵਿਰਦੀ ਮੋਬਾ. 07786 150163
ਭਗਵੰਤ ਸਿੰਘ ਮੋਬਾ. 07989 303961

# ਡਰ

ਪ੍ਰੇਮ ਸਿੰਘ ਮਸਤਾਨਾ

ਡਰ ਮਨੁੱਖੀ ਮਾਨਸਿਕਤਾ ਦਾ ਅਹਿਮ ਪਹਿਲੂ ਹੈ।

ਡਰਨ ਦੀ ਜਾਂਚ ਸਾਨੂੰ, ਹੱਸਣ ਅਤੇ ਰੋਣ ਵਾਂਗ, ਵਿਰਸੇ ਵਿਚੋਂ ਮਿਲਦੀ ਹੈ। ਕੁਝ ਹਫ਼ਤਿਆਂ ਜਾਂ ਮਹੀਨਿਆਂ ਦਾ ਅਣਭੋਲ ਬੱਚਾ ਵੀ ਡਰ ਨਾਲ ਤ੍ਰਬਕਦਾ ਦੇਖਿਆ ਜਾ ਸਕਦਾ ਹੈ। ਆਮ ਮਨੁੱਖ, ਹਰ ਰੋਜ਼ ਅਤੇ ਹਰ ਸਮੇਂ ਕਿਸੇ ਨਾ ਕਿਸੇ ਡਰ ਦੀ ਜਕੜ ਵਿਚ ਹੁੰਦਾ ਹੈ। ਡਰ ਤਾਂ ਸੁਪਨਿਆਂ ਵਿਚ ਵੀ ਮਨੁੱਖ ਦਾ ਪਿੱਛਾ ਕਰਦਾ ਹੈ।

ਮਨੁੱਖ ਕਿਉਂ ਅਤੇ ਕਿਸ ਤੋਂ ਡਰਦਾ ਹੈ? ਇਸ ਦੇ ਬਹੁਤ ਸਾਰੇ ਪ੍ਰਤੱਖ ਅਤੇ ਅਪ੍ਰਤੱਖ ਕਾਰਨ ਹਨ। ਅਸਲ ਵਿਚ ਮਨੁੱਖ ਨੂੰ ਜਦ ਵੀ ਕਿਸੇ ਕਾਰਨ ਕੋਈ ਸਰੀਰਕ ਜਾਂ ਮਾਨਸਿਕ ਦੁੱਖ ਪਹੁੰਚਦਾ ਹੈ ਤਾਂ ਅਜਿਹੀ ਸਥਿਤੀ ਦੇ ਦੁਬਾਰਾ ਵਾਪਰਨ ਤੋਂ ਜਾਂ ਵਾਪਰਨ ਦੀ ਸੰਭਾਵਨਾ ਤੋਂ ਹੀ ਮਨੁੱਖ ਡਰ ਜਾਂਦਾ ਹੈ।

ਉਂਜ ਤਾਂ ਪਸ਼ੂ-ਪੰਛੀ ਜਾਂ ਕੀਟ ਪਤੰਗੇ ਵੀ ਡਰਦੇ ਹਨ ਪਰ ਉਹਨਾਂ ਦਾ ਡਰ ਥੋੜ੍ਹ-ਚਿਰਾ ਹੁੰਦਾ ਹੈ ਜੋ ਅਚਾਨਕ ਵਾਪਰੀਆਂ ਘਟਨਾਵਾਂ ਤੋਂ ਉਪਜਦਾ ਹੈ। ਇੰਜ ਸ਼ਾਇਦ ਗਿਆਨ ਜਾਂ ਯਾਦਾਸ਼ਤ ਦੀ ਘਾਟ ਕਰਕੇ ਹੁੰਦਾ ਹੈ। ਪਰੰਤੂ ਮਨੁੱਖ ਦਾ ਗਿਆਨ ਅਤੇ ਅਗਿਆਨਤਾ, ਦੋਵੇਂ ਹੀ ਡਰ ਦਾ ਕਾਰਨ ਬਣਦੇ ਹਨ। ਗਿਆਨ ਕਾਰਨ ਇਸ ਲਈ ਕਿ ਮਨੁੱਖ ਨੂੰ ਇਹ ਗੱਲ ਯਾਦ ਰਹਿੰਦੀ ਹੈ ਕਿ ਉਸ ਨੂੰ ਕਦੋਂ ਅਤੇ ਕਿਸ ਕਾਰਨ ਦੁਖ ਜਾਂ ਹਾਨੀ ਪਹੁੰਚੀ ਸੀ, ਤਾਂ ਉਹ ਇਸ ਤੋਂ ਡਰਦਾ ਰਹਿੰਦਾ ਹੈ ਅਤੇ ਅਗਿਆਨਤਾ ਕਾਰਨ ਇਸ ਲਈ ਕਿ ਉਹ ਕਈ ਵਾਰ ਦੁੱਖ ਜਾਂ ਹਾਨੀ ਦੇ ਅਸਲ ਕਾਰਨ ਦੀ ਸਹੀ ਜਾਣਕਾਰੀ ਨਾ ਹੋਣ ਕਰਕੇ ਡਰਦਾ ਤਾਂ ਕਿਸੇ ਹੋਰ ਕਾਰਨ ਤੋਂ ਹੈ ਪਰ ਅਸਲ ਕਾਰਨ ਕੁਝ ਹੋਰ ਹੁੰਦਾ ਹੈ। ਜਿਵੇਂ ਮਹਾਂਮਾਰੀਆਂ, ਹੜ੍ਹ, ਅਕਾਲ ਜਾਂ ਮੌਤ ਆਦਿ ਲਈ ਕਿਸੇ ਰੱਬ ਜਾਂ ਗ਼ੈਬੀ ਸ਼ਕਤੀਆਂ ਦੀ ਕਰੋਪੀ ਸਮਝ ਕੇ ਉਹਨਾਂ ਤੋਂ ਡਰਦਾ ਰਹਿੰਦਾ ਹੈ।

ਮਨੁੱਖ ਦੇ ਮੁੱਢਲੇ ਡਰ ਸੰਬੰਧੀ ਪੰਡਿਤ ਨਹਿਰੂ ਨੇ ਲਿਖਿਆ ਹੈ ਕਿ ਪਹਿਲਾਂ ਤੋਂ ਹੀ ਮਨੁੱਖ, ਕੁਦਰਤ ਅਤੇ ਉਸ ਦੀਆਂ ਵਚਿੱਤਰ ਘਟਨਾਵਾਂ ਤੋਂ ਡਰਦਾ ਹੁੰਦਾ ਸੀ। ਉਹਨਾਂ ਨੂੰ ਸਮਝਣ ਦੀ ਬਜਾਇ ਉਹ ਉਹਨਾਂ ਦੀ ਪੂਜਾ ਕਰਦਾ ਤੇ ਚੜ੍ਹਾਵੇ ਚੜ੍ਹਾਉਂਦਾ ਸੀ, ਜਿਵੇਂ ਕਿ ਕੁਦਰਤ ਕੋਈ ਜੰਗਲੀ ਜਾਨਵਰ ਹੋਵੇ ਤੇ ਉਸ ਨੂੰ ਖ਼ੁਸ਼ ਕਰਨ ਦੀ ਲੋੜ ਹੋਵੇ। ਬੱਦਲਾਂ ਦੀ ਗਰਜ਼, ਬਿਜਲੀ, ਭੂਚਾਲ ਅਤੇ ਮਹਾਂਮਾਰੀਆਂ ਮਨੁੱਖ ਨੂੰ ਭੈਭੀਤ ਕਰ ਦਿੰਦੀਆਂ ਸਨ ਤੇ ਲੋਕ ਸਮਝਦੇ ਸਨ ਕਿ ਇਹ ਮੁਸੀਬਤਾਂ ਸਿਰਫ਼ ਪੂਜਾ ਪਾਠ ਨਾਲ ਹੀ ਟਲ ਸਕਦੀਆਂ ਹਨ।

ਇਸ ਤਰ੍ਹਾਂ ਮਨੁੱਖ ਨੂੰ ਜਿੰਨ੍ਹਾਂ ਕੁਦਰਤੀ ਵਰਤਾਰਿਆਂ ਤੋਂ ਹਾਨੀ ਪਹੁੰਚਦੀ ਸੀ, ਉਸ ਬਾਰੇ ਜਦ ਉਸ ਨੂੰ ਗਿਆਨ ਹੋ ਗਿਆ ਤਾਂ ਉਹਨਾਂ ਤੋਂ ਬਚਣ ਦੇ ਉਪਾਅ ਵੀ ਕਰਨ ਲੱਗ ਪਿਆ। ਉਂਜ ਤਾਂ ਕੀੜੀ ਤੋਂ ਲੈ ਕੇ ਹਾਥੀ ਤੱਕ ਸਾਰੇ ਹੀ ਜੰਗਲੀ ਜਾਨਵਰਾਂ ਤੋਂ ਮਨੁੱਖ ਡਰਦਾ ਹੈ ਪਰ ਇਹਨਾਂ ਵਿਚੋਂ ਬਹੁਤਿਆਂ ਨੂੰ ਮਨੁੱਖ ਨੇ ਆਪਣੀ ਬੁੱਧੀ ਦੇ ਬਲ ਨਾਲ ਆਪਣੇ ਵੱਸ ਵਿਚ ਕਰ ਲਿਆ ਹੈ। ਕੁਝ ਨੂੰ ਡਰਾ ਲਿਆ ਹੈ ਤੇ ਕੁਝ ਇੱਕ ਤੋਂ ਆਪ ਡਰਨ ਲੱਗ ਪਿਆ ਹੈ। ਜਿਵੇਂ ਮੱਖੀ, ਮੱਛਰ, ਚੂਹੇ ਆਦਿ ਤੋਂ ਸਿੱਧੇ ਤੌਰ 'ਤੇ ਨਹੀਂ ਡਰਦਾ ਪਰੰਤੂ ਜਦੋਂ ਤੋਂ ਇਹ ਗਿਆਨ ਹੋ ਗਿਆ ਕਿ ਇਹਨਾਂ ਕਾਰਨ ਹੈਜ਼ਾ, ਮਲੇਰੀਆ ਤੇ ਪਲੇਗ ਆਦਿ ਭਿਆਨਕ ਬਿਮਾਰੀਆਂ ਫੈਲਦੀਆਂ ਹਨ ਤਾਂ ਇਹਨਾਂ ਤੋਂ ਡਰ ਕੇ ਬਚਾਅ ਕਰਨ ਲੱਗ ਪਿਆ।

ਸੱਪ ਦੇ ਜ਼ਹਿਰੀਲੇ ਡੰਗ ਤੋਂ ਮਨੁੱਖ ਏਨਾ ਡਰਦਾ ਹੈ ਕਿ ਕਈ ਵਾਰ ਰੱਸੀ ਨੂੰ ਵੀ ਸੱਪ ਸਮਝ ਕੇ ਕੰਬ ਜਾਂਦਾ ਹੈ। ਜਦੋਂ ਇਹ ਗਿਆਨ ਹੋ ਜਾਂਦਾ ਹੈ ਕਿ ਇਹ ਜੀਵ ਜੰਤੂ ਮਨੁੱਖ ਲਈ ਲਾਭਕਾਰੀ ਵੀ ਹਨ ਅਤੇ ਆਪਣੇ ਬਚਾਅ ਲਈ ਹੀ ਡੰਗਦੇ ਹਨ ਤਾਂ ਡਰਨ ਦੀ ਥਾਂ ਮਨੁੱਖ ਉਹਨਾਂ ਪ੍ਰਤੀ ਸੁਹਿਰਦ ਵੀ ਹੋ ਜਾਂਦਾ ਹੈ।

ਨੈਪੋਲੀਅਨ ਬੋਨਾਪਾਰਟ ਇੱਕ ਜਗਤ ਪ੍ਰਸਿੱਧ ਜੇਤੂ ਜੋਧਾ ਸੀ, ਇਸ ਲਈ ਦੁਸ਼ਮਣ ਤੋਂ ਡਰਨ ਦਾ ਕੋਈ ਕਾਰਨ ਨਹੀਂ ਸੀ ਪਰ ਉਸ ਨੂੰ ਬੁੱਧੀਮਾਨਾਂ ਦੀ ਕਲਮ ਤੋਂ ਡਰ ਲੱਗਦਾ ਸੀ। ਉਸ ਨੇ ਲਿਖਿਆ ਹੈ ਕਿ ਮੈਨੂੰ ਵੈਰੀ ਦੇ ਲੱਖਾਂ ਸਿਪਾਹੀਆਂ ਦੀਆਂ ਸੰਗੀਨਾਂ ਦੀਆਂ ਨੋਕਾਂ ਤੋਂ ਇੰਨਾਂ ਡਰ ਨਹੀਂ ਲੱਗਦਾ ਜਿੰਨਾਂ ਕਿ ਲਿਖਤਾਂ ਅਤੇ ਟੀਕਾ ਟਿੱਪਣੀਆਂ ਤੋਂ।

ਬਚਪਨ ਅਤੇ ਜਵਾਨੀ ਵਿਚ ਤਾਂ ਸਾਡੇ ਤੇ ਸਰੀਰਕ ਡਰ ਹੀ ਭਾਰੂ ਹੁੰਦਾ ਹੈ ਪਰੰਤੂ ਵੱਡੇ ਹੋ ਕੇ ਮੌਤ ਬਾਰੇ ਵਿਆਪਕ ਸੋਝੀ ਆਉਂਣ ਤੋਂ ਬਾਅਦ ਅਗਲੀ ਸਾਰੀ ਉਮਰ ਸਾਨੂੰ ਹਰ ਛੋਟੇ ਵੱਡੇ ਡਰ, ਜਿਵੇਂ ਬਿਮਾਰੀ, ਐਕਸੀਡੈਂਟ, ਬੁਢੇਪਾ ਆਦਿ ਪਿਛੇ ਖੜੀ ਮੌਤ ਦਾ ਹੀ ਡਰ ਦਿਖਾਈ ਦਿੰਦਾ ਹੈ। ਇਸ ਤਰ੍ਹਾਂ ਅਸੀਂ ਹਰ ਸਮੇਂ ਮੌਤ ਦੇ ਸਥਾਈ ਸਾਏ ਹੇਠ ਹੀ ਜਿਉਂਦੇ ਹਾਂ। ਅਸਲ ਵਿਚ ਸੱਚਾਈ ਇਹ ਵੀ ਹੈ ਕਿ ਮੌਤ ਦੇ ਡਰ ਕਾਰਨ ਅਸੀਂ ਵਧੇਰੇ ਸੁਚੇਤ ਹੋ ਕੇ ਜਿਉਂਦੇ ਹਾਂ।

ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੇ ਮੌਤ ਦੇ ਸਦੀਵੀ ਡਰ ਬਾਰੇ ਲਿਖਿਆ ਹੈ ਕਿ ਜਦ ਤੱਕ ਮੌਤ ਦਾ ਡਰ ਹੈ, ਬਾਕੀ ਸਾਰੇ ਡਰ ਸਾਡੇ ਨਾਲ ਰਹਿਣਗੇ। ਜਿਉਂਦਾ ਉਹੀ ਹੈ ਜੋ ਨਿੰਡਰ ਹੈ ਤੇ ਨਿੰਡਰ ਉਹੀ ਹੋ ਸਕਦਾ ਹੈ ਜਿਸ ਨੇ ਮੌਤ ਨੂੰ ਸਮਝ ਲਿਆ ਹੈ।



ਡਰ ਦੀਆਂ ਅਣਗਿਣਤ ਕਿਸਮਾਂ ਅਤੇ ਅਣਗਿਣਤ ਹੀ ਕਾਰਨ ਹਨ। ਬੱਚਿਆਂ ਨੂੰ ਮਾਪਿਆਂ ਜਾਂ ਅਧਿਆਪਕਾਂ ਦਾ ਡਰ। ਨੌਜਵਾਨਾਂ ਨੂੰ ਕੀਤੀਆਂ ਹੋਈਆਂ ਸ਼ਰਾਰਤਾਂ ਜਾਂ ਪ੍ਰੇਮ ਸੰਬੰਧਾਂ ਦੇ ਉਜਾਗਰ ਹੋਣ ਦਾ ਡਰ। ਵੱਡਿਆਂ ਨੂੰ ਆਪਣੀ ਨੌਕਰੀ, ਕਿੱਤੇ ਜਾਂ ਗੈਰ ਹਾਜ਼ਰੀ ਦਾ ਡਰ। ਮਜ਼ਦੂਰਾਂ ਜਾਂ ਨੌਕਰਾਂ ਨੂੰ ਮਾਲਕਾਂ ਦਾ ਡਰ। ਮਾਲਕਾਂ ਨੂੰ ਆਪਣੀ ਆਮਦਨ ਜਾਂ ਚੋਰੀ ਦਾ ਡਰ। ਚੋਰ ਯਾਰਾਂ ਨੂੰ ਪੁਲਿਸ ਦਾ ਡਰ। ਨੇਤਾ ਨੂੰ ਆਪਣੀ ਕੁਰਸੀ ਜਾਂ ਚੌਧਰ ਖੁੱਸਣ ਦਾ ਡਰ ਅਤੇ ਸਭ ਨੂੰ ਆਪੋ ਆਪਣੀਆਂ ਕਮਜ਼ੋਰੀਆਂ ਜਾਂ ਗਲਤੀਆਂ ਲਈ ਕਾਨੂੰਨ ਦਾ ਡਰ। ਇਹ ਸੰਭਵ ਹੀ ਨਹੀਂ ਕਿ ਉਪਰੋਕਤ ਕਿਸਮ ਦੇ ਡਰਾਂ ਤੋਂ ਦੁਨੀਆਂ ਦਾ ਕੋਈ ਵੀ ਸੁਚੇਤ ਮਨੁੱਖ ਅਛੂਤਾ ਰਹਿ ਸਕੇ। ਸਿਰਫ਼ ਯਾਦਾਸ਼ਤ ਖੋ ਚੁੱਕੇ ਮਰੀਜ਼ਾਂ ਜਾਂ ਪਾਗਲਾਂ ਤੋਂ ਬਿਨਾਂ ਕਿਸੇ ਵੀ ਗਰੀਬ ਜਾਂ ਅਮੀਰ, ਸੰਤ ਜਾਂ ਫ਼ਕੀਰ, ਸਿਆਣੇ ਤੋਂ ਸਿਆਣੇ ਨੂੰ ਡਰ ਤੋਂ ਛੋਟ ਨਹੀਂ।

ਇੰਜ ਦੇਖਿਆ ਜਾਂ ਵਿਚਾਰਿਆ ਜਾਵੇ ਤਾਂ ਸਾਰੇ ਜੀਵ ਜੰਤੂਆਂ ਤੱਕ ਡਰ ਅਤੇ 'ਰੱਬ' ਦੀ ਪਹੁੰਚ ਇੱਕ ਬਰਾਬਰ ਹੋਈ। ਸਗੋਂ ਵਾਧਾ ਇਹ ਕਿ ਧਾਰਮਿਕ ਜਾਂ ਗ੍ਰੰਥਕ ਗਿਆਨ ਅਨੁਸਾਰ ਕਲਪਿਤ ਰੱਬ ਤਾਂ ਗਿਣੇ ਚੁਣੇ ਭਗਤਾਂ ਜਾਂ ਸ਼ਰਧਾਲੂਆਂ ਤੱਕ ਹੀ ਪਹੁੰਚਦਾ ਹੈ ਜਦੋਂ ਕਿ ਡਰ ਤਾਂ ਹਰ ਇੱਕ ਪ੍ਰਾਣੀ ਦੇ ਅੰਗ ਸੰਗ ਰਹਿੰਦਾ ਹੈ। ਫੇਰ ਡਰ ਨੇੜੇ ਹੋਇਆ ਕਿ 'ਰੱਬ'?

ਡਰ ਤੋਂ ਮੁਕਤ ਹੋਣ ਲਈ ਮਨੁੱਖ ਨੇ ਆਦਿ ਕਾਲ ਤੋਂ ਹੀ ਅਨੇਕਾਂ ਹੀਲੇ ਵਸੀਲੇ ਕਰ ਕੇ ਦੇਖੇ ਹਨ। ਦੇਵੀ ਦੇਵਤੇ, ਧਰਮ ਅਤੇ ਕਲਪਿਤ ਰੱਬ ਦੀ ਸਿਰਜਣਾ ਕਰਨਾ ਵੀ ਇਸੇ ਕੋਸ਼ਿਸ਼ ਦਾ ਅੰਗ ਹਨ। ਇਹਨਾਂ ਨੇ ਸਾਡਾ ਕਿਨਾਂ ਕੁ ਬਚਾਅ ਕੀਤਾ ਹੈ? ਇਸ ਬਾਰੇ ਪ੍ਰੋ: ਕਪੂਰ ਲਿਖਦੇ ਹਨ, 'ਨਿਰਸੰਦੇਹ ਡਰ ਵਿਚ ਧਰਮ ਸਾਡੀ ਧਰਵਾਸ ਬਣਦਾ ਹੈ ਪਰ ਧਰਮ ਆਪ ਵੀ ਇੱਕ ਸਹਿਮ ਬਣਕੇ ਸਾਡੀ ਛਾਤੀ ਉੱਤੇ ਬੈਠ ਗਿਆ ਹੈ। ਅਧਿਕ ਪਾਠ ਪੂਜਾ ਸਾਡੇ ਧਾਰਮਿਕ ਹੋਣ ਦਾ ਪ੍ਰਮਾਣ ਨਹੀਂ ਸਗੋਂ ਵਧੇਰੇ ਡਰੇ ਹੋਣ ਦੀ ਨਿਸ਼ਾਨੀ ਹੈ।' ਉਂਜ ਤਾਂ ਕਿਸੇ ਵੀ ਡਰ ਦਾ ਕੋਈ ਨਾ ਕੋਈ ਕਾਰਨ ਵੀ ਜ਼ਰੂਰ ਹੁੰਦਾ ਹੈ ਪਰ ਇਹ ਹੈਰਾਨੀ ਵਾਲੀ ਗੱਲ ਹੈ ਕਿ ਮਨੁੱਖ ਨੇ ਅਕਾਰਣ ਵੀ ਕਈ ਡਰ ਸਹੇੜ ਰੱਖੇ ਹਨ। ਜਿਵੇਂ ਬਚਪਨ ਵਿਚ ਮਾਊਂ, ਮਾਣੋ ਜਾਂ ਹਨੇਰੇ ਦਾ ਡਰ, ਵੱਡਿਆਂ ਨੂੰ ਭੂਤ, ਪ੍ਰੇਤ, ਰੂਹਾਂ ਜਾਂ ਅਦਿੱਖ ਸ਼ਕਤੀਆਂ ਦਾ ਡਰ, ਸਿਆਣਿਆਂ ਜਾਂ ਬੁੱਢਿਆਂ ਨੂੰ ਰੱਬ, ਧਰਮ ਜਾਂ ਨਰਕ ਆਦਿ ਦਾ ਡਰ। ਇਹ ਸਭ ਮਨੋ-ਕਲਪਿਤ ਗੱਲਾਂ ਹਨ ਜਿਨ੍ਹਾਂ ਨੂੰ ਕਦੇ ਕਿਸੇ ਨੇ ਦੇਖਿਆ ਜਾਂ ਪਰਖਿਆ ਨਹੀਂ। ਇਹਨਾਂ ਰਹੱਸਵਾਦੀ ਗੱਲਾਂ ਦਾ ਡਰ ਸਾਡੇ ਮਨਾਂ 'ਤੇ ਯਥਾਰਥ ਨਾਲੋਂ ਵੀ ਵੱਧ ਛਾਇਆ ਰਹਿੰਦਾ ਹੈ। ਸਿਰਫ਼ ਡਰ ਹੀ ਛਾਇਆ ਹੋਵੇ ਤਾਂ ਕੋਈ ਗੱਲ ਨਾ ਹੁੰਦੀ ਪਰ ਇਸ ਤੋਂ ਮੁਕਤ ਹੋਣ ਲਈ ਮਨੁੱਖ ਸਾਰੀ ਉਮਰ ਤਰਲੇ ਮਿੰਨਤਾਂ ਕਰਦਿਆਂ ਜਿੰਦਗੀ ਦਾ ਕੀਮਤੀ ਸਮਾਂ ਅਤੇ ਬਹੁਤ ਸਾਰਾ ਧਨ ਵੀ ਲੁਟਾ ਬੈਠਦਾ ਹੈ। ਜਿਵੇਂ ਜਿਵੇਂ ਅੰਤਲੇ ਪੜਾਅ ਤੱਕ ਪਹੁੰਚਦਿਆਂ, ਮੌਤ ਦੇ ਡਰ ਤੋਂ ਬਿਨਾਂ ਸਾਰੇ ਯਥਾਰਥਕ ਡਰਾਂ ਤੋਂ ਤਾਂ ਮਨੁੱਖ ਲਗਭਗ ਮੁਕਤ ਹੋ ਜਾਂਦਾ ਹੈ ਪਰੰਤੂ ਕਲਪਿਤ ਡਰਾਂ ਨੂੰ ਨਾਲ ਲੈ ਕੇ ਹੀ ਕਬਰ ਵਿਚ ਜਾ ਸੌਂਦਾ ਹੈ।

ਡਰ ਦਾ ਨੁਕਸਾਨ ਡਰਨ ਵਾਲੇ ਨੂੰ ਹੀ ਨਹੀਂ, ਕਿਸੇ ਦੂਸਰੇ ਨੂੰ ਵੀ ਹੋ ਸਕਦਾ ਹੈ। ਜੇ ਕੋਈ ਆਪਣੇ ਪੱਖ ਤੋਂ ਸਹੀ ਹੁੰਦਿਆਂ ਵੀ ਕਿਸੇ ਦੂਸਰੇ ਦੇ ਡਰ ਕਾਰਨ ਉਸ ਦੀ ਵਧੀਕੀ ਸਹਿ ਲੈਂਦਾ ਹੈ ਤਾਂ ਇਸ ਨਾਲ ਵਧੀਕੀ ਕਰਨ ਵਾਲੇ ਦਾ ਹੌਸਲਾ ਵਧ ਜਾਂਦਾ ਹੈ ਤੇ ਫੇਰ ਉਹੀ ਵਧੀਕੀ ਕਿਸੇ ਹੋਰ ਨਾਲ ਕਰਦਾ ਹੈ। ਵਾਲਟੇਅਰ ਨੇ ਠੀਕ ਹੀ ਕਿਹਾ ਕਿ ਇਮਾਨਦਾਰ ਲੋਕਾਂ ਦਾ ਡਰ ਜਾਂ ਕਾਇਰਤਾ ਬਦਮਾਸ਼ਾਂ ਦੀ ਸਫ਼ਲਤਾ ਯਕੀਨੀ ਬਣਾਉਂਦੀ ਹੈ। ਅਕਸਰ ਹਰ ਇੱਕ ਬੰਦੇ ਨੂੰ ਆਪਣੇ ਖੇਤਰ ਦੇ ਵਿਰੋਧੀ ਤੋਂ ਵੀ ਡਰ ਲੱਗਦਾ ਰਹਿੰਦਾ ਹੈ। ਐਚ. ਮਾਲੀ ਦਾ ਇਹ ਕਥਨ ਬੜਾ ਸਿਆਣਾ ਅਤੇ ਢੁੱਕਵਾਂ ਹੈ ਕਿ ਵਿਰੋਧਤਾ ਤੋਂ ਨਾ ਡਰੋ, ਯਾਦ ਰੱਖੋ ਕਿ ਪਤੰਗ ਹਵਾ ਦੇ ਵਿਰੋਧ ਵਿਚ ਹੀ ਉੱਡਦਾ ਹੈ, ਹੱਕ ਵਿਚ ਹੋ ਕੇ ਨਹੀਂ।

---

*ਸਫ਼ਾ 10 ਦੀ ਬਾਕੀ...*

ਜੈਨੀ ਅਤੇ ਸਿੱਖ ਧਰਮ ਵਾਲੇ ਹਿੰਦੂ ਧਰਮ ਦੇ ਅੰਗ ਨਹੀਂ ਹਨ।

ਇਸ ਦਾ ਨਾਮ ਬਦਲਕੇ ਭਾਰਤੀ ਵਿਰਾਸਤੀ ਐਕਟ ਰੱਖਿਆ ਜਾਣਾ ਚਾਹੀਦਾ ਹੈ। ਕਿਉਂਕਿ ਕਿਸੇ ਵੀ ਧਰਮ ਦੇ ਆਧਾਰ 'ਤੇ ਕੋਈ ਕਾਨੂੰਨ ਬਣਾਉਣਾ ਧਰਮ ਦੀ ਸਰਕਾਰ ਵਿੱਚ ਸਿੱਧੀ ਦਖਲਅੰਦਾਜ਼ੀ ਹੀ ਨਹੀਂ ਬਲਕਿ ਇਸ ਦੀਆਂ ਧਰਮ-ਨਿਰਪੇਖ ਭਾਵਨਾ ਦੇ ਹੀ ਉਲਟ ਹੈ। ਇਸੇ ਤਰ੍ਹਾਂ ਇਕਸਾਰ ਅਚਾਰ-ਸਹਿਤਾ ਨਾ ਬਣਕੇ ਸਮੁੱਚੇ ਦੇਸ਼ ਵਾਸੀਆਂ ਦੀਆਂ ਵੱਖੋ-ਵੱਖਰੇ ਰਸਮਾਂ ਰਿਵਾਜਾਂ ਨੂੰ ਧਿਆਨ ਵਿੱਚ ਰੱਖਦਿਆਂ ਅਤੇ ਇਨ੍ਹਾਂ ਦੀ ਕਦਰ ਕਰਦਿਆਂ ਕੋਈ ਸਾਂਝੀ ਅਚਾਰ-ਸਹਿਤਾ ਬਣਾਉਣ ਲਈ ਦੇਸ਼-ਵਿਆਪੀ ਬਹਿਸ ਕਰਵਾਈ ਜਾਣੀ ਚਾਹੀਦੀ ਹੈ।

ਹਵਾਲੇ:

**1. Commentary on The Constitution of India - Nineth Edition- Orient Publishing Company, New Delhi-Allahabad, 2004.....P.368**

2 --ਉਪਰੋਕਤ-- **Part IV - DIRECTIVE PRINCIPLES OF STATE POLICY- 37. Application of the Principles contained in this Part-P.361**

3 "ਹਿਊਮਨਿਸਟ-ਮਾਰਚ 2007" ਆਰ.ਏ. ਜਹਾਗਿਰਧਰ ਰਾਹੀਂ ਦਿੱਤਾ ਸਫ਼ਾ 8 'ਤੇ ਹਵਾਲਾ।

4.--ਉਪਰੋਕਤ-- ਸਫ਼ਾ 9

(98569-53512)

# ਮੈਂ ਤਰਕਸ਼ੀਲ ਕਿਵੇਂ ਬਣਿਆ

**ਬਲਵਿੰਦਰ ਸਿੰਘ ਮਨਿਆਣਾ**

ਮੈਂ ਬਲਵਿੰਦਰ ਸਿੰਘ ਮਨਿਆਣਾ ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਮੂਣਕ ਦੇ ਪਿੰਡ ਮਨਿਆਣਾ ਵਿਖੇ ਸ੍ਰ. ਜਗਰੂਪ ਸਿੰਘ ਦੇ ਘਰ ਜਨਮਿਆਂ। 1986 ਵਿੱਚ ਜਦੋਂ ਮੈਂ ਸਿਰਫ 12 ਵਰ੍ਹਿਆਂ ਦਾ ਸੀ ਤਾਂ ਮੇਰੀ ਮਾਤਾ ਪ੍ਰਮੇਸ਼ਰੀ ਕੌਰ ਦੀ ਟੀਬੀ ਦੀ ਬੀਮਾਰੀ ਕਾਰਨ ਮੌਤ ਹੋ ਗਈ। ਉਸਤੋਂ ਬਾਅਦ 1991 ਵਿੱਚ ਮੇਰੀ ਭੈਣ ਵੀ ਇਸੇ ਬਿਮਾਰੀ ਦੀ ਭੇਂਟ ਚੜ੍ਹ ਗਈ। 1993 ਵਿੱਚ ਮੇਰੇ ਪਿਤਾ ਸ਼ਰਾਬ ਦੇ ਆਦੀ ਹੋਣ ਕਾਰਨ ਪੀਲੀਏ ਦਾ ਸ਼ਿਕਾਰ ਹੋ ਗਏ ਤੇ ਗੁਰਦੇ ਫੇਲ੍ਹ ਹੋ ਜਾਣ ਕਾਰਨ ਕਾਫੀ ਧਨ ਖਰਚਣ ਦੇ ਬਾਵਜੂਦ ਵੀ ਮੌਤ ਦੀ ਬੁੱਕਲ ਵਿੱਚ ਜਾ ਬੈਠੇ। ਮੈਂ ਕਰਜੇ ਦੀ ਪੰਡ ਸਿਰ 'ਤੇ ਲਈ, ਰੱਬ ਦਾ ਭਾਣਾ ਮੰਨਕੇ ਮੁਸ਼ੀਬਤਾਂ ਭਰੀ ਜਿੰਦਗੀ ਬਤੀਤ ਕਰਨ ਲੱਗਿਆ। ਲੋਕਾਂ ਤੋਂ ਸੁਣੇ ਮੁਤਾਬਿਕ ਕਿਸਮਤ ਵਿੱਚ ਲਿਖਿਆ ਸਮਝਕੇ, ਨਿਰਾਸ਼ਤਾ 'ਚ ਚੁੱਪ-ਚੁੱਪ ਰਹਿਣ ਲੱਗਿਆ। ਤਾਂ ਮੇਰੀ ਭੂਆ ਅਤੇ ਦਾਦੀ ਸਮਝਣ ਲੱਗੀਆਂ ਮੈਨੂੰ ਕੋਈ ਓਪਰੀ ਕਸਰ ਹੋਈ ਹੈ। ਪਹਿਲਾਂ ਮੇਰੇ ਪਿਤਾ ਜੀ ਵੀ ਮੇਰੀ ਮਾਤਾ ਅਤੇ ਭੈਣ ਦੀ ਬੀਮਾਰੀ ਕਾਰਨ ਕਰਜੇ ਦੇ ਬੋਝ ਅਤੇ ਉਹਨਾਂ ਦੀ ਮੌਤ ਕਾਰਨ ਸ਼ਰਾਬ ਦਾ ਆਦੀ ਹੋ ਗਿਆ ਸੀ। ਕਈ ਵਾਰ ਜ਼ਿਆਦਾ ਸ਼ਰਾਬ ਪੀਣ ਕਾਰਨ ਭੜਕ ਜਾਂਦਾ, ਤੇ ਉਸਨੂੰ ਓਪਰੀ ਕਸਰ ਅਤੇ ਪ੍ਰੇਤ ਦਾ ਛਾਇਆ ਸਮਝਕੇ, ਬਾਬੇ-ਤਾਂਤਰਿਕਾਂ ਕੋਲੋਂ ਕਾਫੀ ਲੁੱਟ ਕਰਵਾਈ। ਪੁਰਾਣੇ ਖਿਆਲਾਂ ਦੀ ਦਾਦੀ ਤਾਂਤਰਿਕਾਂ ਤੋਂ ਲੈ ਕੇ ਮੇਰੇ ਗਲ ਵਿੱਚ ਤਬੀਤ ਪਾਉਂਦੀ, ਜੇ ਮੈਂ ਇਸ ਗੱਲ ਦਾ ਵਿਰੋਧ ਕਰਦਾ ਤਾਂ ਇਹ ਵੀ ਓਪਰੀ ਕਸਰ ਦਾ ਕਾਰਨ ਹੀ ਦੱਸਿਆ ਜਾਂਦਾ।

ਵੈਸੇ ਮੈਂ ਵੀ ਭੂਤਾਂ-ਪ੍ਰੇਤਾਂ, ਓਪਰੀਆਂ-ਪਰਾਈਆਂ ਕਸਰਾਂ 'ਚ ਵਿਸਵਾਸ਼ ਰੱਖਣ ਵਾਲਾ ਸੀ। ਫਿਰ 1986 ਮੇਰਾ ਰਿਸ਼ਤੇਦਾਰੀ 'ਚੋਂ ਲੱਗਦਾ ਇਕ ਮਾਮਾ (ਜੋ ਮੇਰੇ ਪਿਤਾ ਜੀ ਦਾ ਦੋਸਤ ਵੀ ਸੀ), ਮੈਨੂੰ ਡੇਰਾ ਸੱਚਾ ਸੌਦਾ ਸਿਰਸਾ ਵਿਖੇ ਲੈ ਗਿਆ। ਇਕ ਸਾਲ ਬਾਅਦ 1987 ਵਿੱਚ ਮਾਰਚ ਮਹੀਨੇ ਦਾ ਨਤੀਜਾ ਆਇਆ, ਤਾਂ ਮੈਂ ਫੇਲ੍ਹ ਸੀ। ਮੇਰਾ ਦਿਮਾਗ ਕਾਫੀ ਬੇਚੈਨ ਹੋਇਆ ਤੇ ਮੇਰਾ ਬਾਬੇ ਦੀਆਂ ਸ਼ਕਤੀਆਂ ਤੋਂ ਫਰਕ ਜਿਹਾ ਪੈ ਗਿਆ। ਫਿਰ ਮੈਂ ਗੁਰੂ ਘਰ ਜਾਣ ਲੱਗ ਪਿਆ ਤੇ ਸਾਡੇ ਘਰ ਪੀੜ੍ਹੀਆਂ ਤੋਂ ਚਲਦੀ ਜੋਤ ਲਗਾਉਣ ਅਤੇ ਹਰ ਮੱਸਿਆ/ਤਿਓਹਾਰ ਨੂੰ ਮਟੀ 'ਤੇ ਦੀਵਾ ਲਾਉਣ ਦੀ ਰੀਤ ਵੀ ਚਲਾਉਂਦਾ ਰਿਹਾ। ਇਹ ਪਾਖੰਡ 2003 ਤੱਕ ਚੱਲਦਾ ਰਿਹਾ। ਇਕ ਵਾਰੀ 1999 ਵਿੱਚ ਆਪਣੇ ਪਿੰਡ ਤਰਕਸ਼ੀਲ ਨਾਟਕ ਵੇਖੇ ਅਤੇ ਤਰਕਸ਼ੀਲ ਸੁਸਾਇਟੀ ਦੀਆਂ ਸ਼ਰਤਾਂ, ਤਾਂਤਰਿਕ ਪਾਖੰਡੀਆਂ ਅਤੇ ਬਾਬਿਆਂ ਨੂੰ ਦਿੱਤੀਆਂ ਚੁਣੌਤੀਆਂ ਬਾਰੇ ਸੁਣਿਆ ਤਾਂ ਮੇਰੇ ਅੰਦਰ ਵੀ ਹੌਂਸਲਾ ਹੋਇਆ ਅਤੇ ਮੈਂ ਹਰ ਗੱਲ ਧਿਆਨ ਨਾਲ ਵਾਚ ਕੇ ਹੌਲੀ-ਹੌਲੀ ਉਹਨਾਂ ਗੱਲਾਂ 'ਤੇ ਅਸਰ ਕਰਨਾ ਤੇ ਸੋਚਣਾ ਸ਼ੁਰੂ ਕੀਤਾ।

2003 ਵਿੱਚ ਮੇਰੀ ਪਤਨੀ ਦਾ ਅਪੈਂਡਿਕਸ ਦਾ ਆਪ੍ਰੇਸ਼ਨ ਹੋਇਆ। ਆਪ੍ਰੇਸ਼ਨ ਤੋਂ ਅਗਲੇ ਦਿਨ ਪਿਸ਼ਾਬ ਦਾ ਬੰਨ੍ਹ (ਰੁਕਾਵਟ) ਪੈਣ ਕਾਰਨ ਅੰਦਰੋਂ ਟਾਂਕੇ ਟੁੱਟਕੇ ਖੂਨ ਇਕੱਠਾ ਹੋ ਜਾਣ ਕਾਰਨ ਦੁਬਾਰਾ ਆਪ੍ਰੇਸ਼ਨ ਕੀਤਾ ਗਿਆ। ਜਿਸ ਕਾਰਨ ਉਸ ਵਿੱਚ ਸਿਰਫ 2 ਗਰਾਮ ਖੂਨ ਰਹਿ ਗਿਆ ਤੇ ਚਿਹਰਾ ਬਿਲਕੁੱਲ ਪੀਲਾ ਪੈ ਗਿਆ। ਮੈਨੂੰ ਡਾਕਟਰੀ ਜਾਣਕਾਰੀ ਹੋਣ ਕਾਰਨ ਮੈਂ ਵੱਖ-ਵੱਖ ਦੋ ਲੈਬਾਰਟਰੀਆਂ ਤੋਂ ਟੈਸਟ ਕਰਵਾਏ ਤਾਂ ਲੱਗਭੱਗ ਇਕੋ ਜਿਹੀ ਰਿਪੋਰਟ ਸੀ। ਮੈਂ ਫਟਾ-ਫਟ ਡਾਕਟਰ ਦੀ ਸਲਾਹ ਬਿਨਾਂ ਹੀ 6 ਯੂਨਿਟ ਖੂਨ ਦਾ ਪ੍ਰਬੰਧ ਕੀਤਾ ਅਤੇ ਸਾਰੀਆਂ ਰਿਪੋਰਟਾਂ ਆਪ੍ਰੇਸ਼ਨ ਕਰਨ ਵਾਲੇ ਡਾਕਟਰ ਨੂੰ ਵਿਖਾਈਆਂ। ਡਾਕਟਰ ਜੋ ਉਸ ਸਮੇਂ ਹੋਰ ਆਪ੍ਰੇਸ਼ਨ ਕਰ ਰਿਹਾ ਸੀ, ਉਹਨਾਂ ਮੇਰੀ ਗੱਲ ਨੂੰ ਧਿਆਨ ਨਾਲ ਸੁਣਕੇ ਸਾਰਾ ਕੁੱਝ ਵਿਚੇ ਛੱਡ, ਤੁਰੰਤ ਖੂਨ ਚੜ੍ਹਾਇਆ, ਤੇ ਮੇਰੀ ਪਤਨੀ ਦੀ ਜਾਨ ਬਚ ਗਈ। ਡਾਕਟਰ ਨੇ ਵੀ ਕਿਹਾ ਕਿ ਤੇਰੀ ਭੱਜ-ਨੱਠ ਅਤੇ ਜਾਣਕਾਰੀ ਕਾਰਨ ਤੇਰੀ ਪਤਨੀ ਦੀ ਜਾਨ ਬਚ ਗਈ ਹੈ। ਜੇਕਰ ਮੈਂ ਤੁਰੰਤ ਇਹ ਕੋਸ਼ਿਸ਼ਾਂ ਨਾ ਕਰਦਾ ਤੇ 'ਰੱਬ' ਆਸਰੇ ਬੈਠਾ ਰਹਿੰਦਾ ਤਾਂ ਮੇਰੀ ਪਿਆਰੀ ਪਤਨੀ, ਮੇਰੇ ਬੱਚਿਆਂ ਦੀ ਮਾਂ ਅਤੇ ਆਪਣੇ ਮਾਪਿਆਂ ਦੀ ਲਾਡਲੀ ਧੀ ਨਹੀਂ ਬਚਣੀ ਸੀ। ਫਿਰ ਸਾਡੇ ਘਰ ਲਾਈ ਜਾਣ ਵਾਲੀ ਜੋਤ ਅਤੇ ਵੱਖ-ਵੱਖ ਡੇਰਿਆਂ ਵਿੱਚ ਟੇਕੇ ਮੱਥਿਆਂ ਤੋਂ ਕੁੱਝ ਨਹੀਂ ਸੀ ਮਿਲਣਾ। ਮੈਂ ਧਰਮਾਂ, ਕਰਮਾਂ, ਕਿਸਮਤਾਂ ਦੇ ਚੱਕਰਾਂ ਵਿੱਚ ਫਸਿਆ ਹੋਇਆ ਉੱਥੇ ਹੀ ਖੜ੍ਹਾ ਰਹਿੰਦਾ।

ਫਿਰ ਮੈਂ ਸੋਚਣਾਂ ਸ਼ੁਰੂ ਕੀਤਾ ਕਿ ਮਿਹਨਤ ਅਤੇ ਯਤਨਾਂ ਬਿਨਾਂ ਕੁੱਝ ਨਹੀਂ ਪੱਲੇ ਪੈਣਾ। ਤੇ ਪਹਿਲਾਂ ਮੈਂ ਨਿੱਤ ਲਗਾਈ ਜਾਣ ਵਾਲੀ ਜੋਤ ਬੰਦ ਕਰ ਦਿੱਤੀ। ਫਿਰ ਮੈਂ ਅਤੇ ਮੇਰੀ ਪਤਨੀ ਹੌਲੀ-ਹੌਲੀ ਹਰ ਪੂਜਣ ਵਾਲੀ (ਮੱਥਾ ਟੇਕਣ ਵਾਲੀ) ਥਾਂ ਤੋਂ ਛੁਟਕਾਰਾ ਪਾਉਂਦੇ ਗਏ। ਤਰਕਸ਼ੀਲ ਸੁਸਾਇਟੀ ਦੀਆਂ ਕਿਤਾਬਾਂ, ਮੈਗਜ਼ੀਨ ਅਤੇ ਵੀ.ਸੀ.ਡੀ. ਆਦਿ ਪੜ੍ਹ ਸੁਣ ਕੇ ਸਾਰਾ ਪਰਿਵਾਰ ਤਰਕਸ਼ੀਲ ਬਣ ਗਿਆ। ਅੱਜ ਅਸੀਂ ਕਿਸੇ ਵੀ ਗੈਰ-ਵਿਗਿਆਨਿਕ ਗੱਲ ਜਾਂ ਘਟਨਾ ਦੀ ਪੂਰੀ ਪੜਚੋਲ ਕਰਦੇ ਹਾਂ ਅਤੇ ਆਪਣੀਆਂ ਦਲੀਲਾਂ ਨਾਲ ਲੋਕਾਂ ਨੂੰ ਵਿਗਿਆਨਿਕ ਵਿਚਾਰਧਾਰਾ ਅਤੇ ਤਰਕਸ਼ੀਲ ਸੁਸਾਇਟੀ ਨਾਲ ਜੁੜਨ ਲਈ ਪ੍ਰੇਰਿਤ ਕਰਦੇ ਹੋਏ ਵਧੀਆ ਜ਼ਿੰਦਗੀ ਬਤੀਤ ਕਰ ਰਹੇ ਹਾਂ।

*ਮੋਬਾਇਲ : 98724-75716*



## ਇਕਾਈ ਮੁਹਾਲੀ ਨੂੰ ਆਈ ਸਹਾਇਤਾ

1. ਸ਼੍ਰੀ ਸੁਖਬੀਰ ਸਿੰਘ, ਮੁਹਾਲੀ ਬੇਟੀ ਜਸਪ੍ਰੀਤ ਕੌਰ ਦੀ ਖੁਸ਼ੀ ਲਈ 200/-
2. ਮਾਸਟਰ ਤਰਲੋਚਨ ਸਿੰਘ ਸੋਪਲ, ਹਿੰਮਤਪੁਰਾ ਆਪਣੇ ਬੇਟੇ ਦੇ ਵਿਆਹ ਦੇ ਮੌਕੇ 'ਤੇ 500/-
3. ਕਾਮਰੇਡ ਹਰਨਾਮ ਸਿੰਘ ਸੰਧੂ, ਮੁਹਾਲੀ ਆਪਣੀ ਬੇਟੀ ਦੇ ਵਿਆਹ ਦੇ ਮੌਕੇ 'ਤੇ 500/-
4. ਸਤਬੀਰ ਸਿੰਘ ਮੁਹਾਲੀ 450/-
5. ਸ਼੍ਰੀ ਸੁਖਬੀਰ ਸਿੰਘ, ਮੁਹਾਲੀ 200/-

## ਇਕਾਈ ਭਾਈ ਰੂਪਾ ਨੂੰ ਆਈ ਸਹਾਇਤਾ

1. ਬੂਟਾ ਸਿੰਘ ਪ੍ਰਧਾਨ ਵੱਲੋਂ ਆਪਣੇ ਬੇਟੇ, ਜਤਿੰਦਰਪਾਲ ਸਿੰਘ ਦੇ ਵਿਆਹ ਦੀ ਖੁਸ਼ੀ ਵਿੱਚ 1000/-
2. ਛਿੰਦਰਪਾਲ ਕੌਰ ਦਿਆਲਪੁਰਾ, ਭਾਈਕਾ ਵੱਲੋਂ ਆਪਣੀ ਬੇਟੀ ਕਮਲਜੀਤ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ 1000/-
3. ਜਸਪਾਲ ਸਿੰਘ ਭਾਈਰੂਪਾ ਵੱਲੋਂ ਆਪਣੇ ਬੇਟੇ ਸੰਦੀਪ ਦੇ ਵਿਆਹ ਦੀ ਖੁਸ਼ੀ ਵਿੱਚ 500/-
4. ਸੁਖਦੇਵ ਸਿੰਘ ਭਾਈਰੂਪਾ ਵੱਲੋਂ ਜੇ.ਈ. ਬਣਨ ਦੀ ਖੁਸ਼ੀ ਵਿੱਚ 1000/-
5. ਸਰਭਜੀਤ ਸਿੰਘ ਭਾਈਰੂਪਾ ਵੱਲੋਂ ਆਪਣੇ ਵਿਆਹ ਦੀ ਖੁਸ਼ੀ ਵਿੱਚ 1000/-
6. ਅਵਤਾਰ ਸਿੰਘ (ਸਹਿਣੇ ਵਾਲੇ) ਪਿੰਡ ਢਪਾਲੀ ਤੋਂ ਆਪਣੇਬੇਟੇ ਅਜੈਬ ਸਿੰਘ ਦੇ ਵਿਆਹ ਦੀ ਖੁਸ਼ੀ ਵਿੱਚ 300/-
7. ਸ੍ਰ. ਸੁਖਮੰਦਰ ਸਿੰਘ (ਰੌਲਕਾ) ਪਿੰਡ ਭਾਈਰੂਪਾ, ਵੱਲੋਂ ਆਪਣੀ ਲੜਕੀ ਜਸਵੀਰ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ 500/-
8. ਮਾ: ਸੁਰਜੀਤ ਸਿੰਘ ਪਿੰਡ ਭਗਤਾ ਵੱਲੋਂ ਆਪਣੀ ਰਿਟਾਇਰਮੈਂਟ ਦੀ ਖੁਸ਼ੀ ਵਿੱਚ 500/-
9. ਗੁਰਮੇਲ ਕੌਰ (ਡੀ.ਪੀ.ਆਈ.) ਹੰਡਿਆਇਆ ਵੱਲੋਂ ਬੇਟੇ ਰਮਨਦੀਪ (ਰੋਮੀ) ਦੇ ਵਿਆਹ ਦੀ ਖੁਸ਼ੀ ਵਿਚ- 1000/-
10. ਬਲਦੇਵ ਸਿੰਘ ਪੁੱਤਰ ਜੰਗੀਰ ਸਿੰਘ ਗਿੱਲ, ਪਿੰਡ ਹਰੀਗੜ੍ਹ- 500/-
11. ਲਵਕੇਸ਼ ਪ੍ਰਾਸ਼ਰ, ਯੂ.ਕੇ ਵੱਲੋਂ ਆਪਣੇ ਭਾਣਜੇ ਅਮਿਤ ਦੀ ਸ਼ਵੇਤਾ ਨਾਲ ਸ਼ਾਦੀ ਦੀ ਖੁਸ਼ੀ ਵਿਚ 2000/-
12. ਅਜਮੇਰ ਸਿੰਘ, ਸੋਡੀ ਨਗਰ ਵੱਲੋਂ ਆਪਣੇ ਪਿਤਾ ਸ਼੍ਰੀ ਗੁਰਨਾਮ ਸਿੰਘ ਅਤੇ ਮਾਤਾ ਦਲੀਪ ਕੌਰ ਯਾਦ ਵਿਚ 500/-
13. ਧਰਮ ਸਿੰਘ ਸਿਆਉ 500/-

## ਸੁਸਾਇਟੀ ਸਹਾਇਤਾ

1. ਇਕਾਈ ਬਾਘਾ ਪੁਰਾਣਾ ਦੇ ਮੈਂਬਰ ਰਾਕੇਸ਼ ਟੋਲੀ ਵੱਲੋਂ ਆਪਣੇ ਪਿਤਾ ਕੇਵਲ ਕ੍ਰਿਸ਼ਨ ਦੀ ਯਾਦ ਵਿੱਚ 2000/-
2. ਸ਼੍ਰੀ ਜੀਵਨ ਲਾਲ ਤਪਾ ਲੈਕਚਰਾਰ ਵੱਲੋਂ ਆਪਣੀ ਰਿਟਾਇਰਮੈਂਟ ਸਮੇਂ 1000/-
3. ਗੁਰਚਰਨ ਸਿੰਘ ਖਾਲਸਾ ਹਠੂਰ (ਲੁਧਿਆਣਾ) ਵੱਲੋਂ ਆਪਣੀ ਪਤਨੀ ਮਲਕੀਤ ਕੌਰ ਦੀ ਯਾਦ ਵਿਚ ਸ਼ਰਧਾਂਜਲੀ ਸਮਾਗਮ 'ਤੇ 1000/-

## ਮਸ਼ਵਰਾ ਕੇਂਦਰ ਬਰਗਾੜੀ ਵਾਸਤੇ

- ਇਕਾਈ ਬਾਘਾ ਪੁਰਾਣਾ ਦੇ ਮੈਂਬਰ ਰਾਕੇਸ਼ ਟੋਲੀ ਵੱਲੋਂ ਆਪਣੇ ਪਿਤਾ ਕੇਵਲ ਕ੍ਰਿਸ਼ਨ ਦੀ ਯਾਦ ਵਿੱਚ 1000/-

**ਮਿੰਨੀ ਕਹਾਣੀ** *ਵਿਨੋਦ ਖੁਰਾਨਾ*

### ਸ਼ਰਧਾ

ਘੋੜਿਆਂ ਵਾਲੇ ਬਾਬੇ ਦੀ ਬਰਸੀ ਦੇ ਮੌਕੇ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਭਾਰੀ ਇਕਠ ਹੋਇਆ। ਦੂਰੋਂ-ਦੂਰੋਂ ਚੱਲ ਕੇ ਲੋਕ ਬਾਬੇ ਦੀ ਸਮਾਧ 'ਤੇ ਮੱਥਾ ਟੇਕਣ ਆਏ। ਘੋੜਿਆਂ ਵਾਲੇ ਬਾਬੇ ਦੀ ਇਲਾਕੇ ਵਿੱਚ ਏਨੀ ਮਾਨਤਾ ਸੀ ਕਿ ਕੋਈ ਵੀ ਸਮਾਧ ਕੋਲੋਂ ਲੰਘਦਾ ਤਾਂ ਇੱਕ ਪਲ ਲਈ ਰੁਕ ਕੇ ਮੱਥਾ ਜਰੂਰ ਟੇਕਦਾ ਤੇ ਅੱਜ ਤਾਂ ਫਿਰ ਵੀ ਬਰਸੀ ਦਾ ਮੌਕਾ ਸੀ। ਲੋਕ ਬੜੀ ਸ਼ਰਧਾ ਨਾਲ ਪ੍ਰਸ਼ਾਦ ਖਰੀਦ ਰਹੇ ਸਨ ਭਾਵੇ ਇਹ ਬਜ਼ਾਰ ਰੇਟ ਤੋਂ ਦੁੱਗਣੇ ਭਾਅ 'ਤੇ ਵਿਕ ਰਿਹਾ ਸੀ। ਬਾਬੇ ਦੀ ਸਮਾਧ 'ਤੇ ਪ੍ਰਸ਼ਾਦ ਦੇ ਨਾਲ-ਨਾਲ ਲੋਕ ਰੁਪਏ-ਪੈਸੇ ਦਾ ਚੜ੍ਹਾਵਾ ਵੀ ਖੂਬ ਚੜ੍ਹਾ ਰਹੇ ਸਨ। ਪ੍ਰਸ਼ਾਦ ਆਦਿ ਚੜ੍ਹਾ ਕੇ ਹਰ ਕੋਈ ਆਪਣੇ ਪਾਪ ਧੋਣ ਲਈ ਤਲਾਅ 'ਚ ਡੁੱਬਕੀਆਂ ਲਗਾ ਰਿਹਾ ਸੀ। ਹਜ਼ਾਰਾਂ ਦੀ ਤਦਾਦ ਵਿੱਚ ਲੋਕਾਂ ਦੇ ਜਿਸਮ ਦੀ ਮੈਲ ਧੋਣ ਤੋਂ ਬਾਅਦ ਤਲਾਅ ਦਾ ਪਾਣੀ ਵੀ ਕਾਲਾ ਪੈ ਗਿਆ ਸੀ। ਲੋਕ ਤਲਾਅ ਦੇ ਪਾਣੀ ਨੂੰ ਆਪਣੇ ਪਾਪਾਂ ਨਾਲ ਕਾਲਾ ਹੋਇਆ ਸਮਝ, ਇਸਨੂੰ ਬਾਬਾ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ ਮੰਨ ਕੇ, ਤਲਾਅ ਨੂੰ ਮੱਥਾ ਟੇਕ ਰਹੇ ਸਨ। *(ਮੋਬਾ. 94173 72830)*

## ਪੇਸ਼ ਕਦਮੀਆਂ

### ਇਕਾਈ ਮਨਿਆਣਾ:

1. ਪਿੰਡ ਮਨਿਆਣਾ ਵਿਚ 23 ਮਾਰਚ ਨੂੰ ਰਾਜ ਗੁਰੂ, ਸੁਖਦੇਵ ਅਤੇ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ 'ਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਮਨਿਆਣਾ ਦੇ ਸਹਿਯੋਗ ਨਾਲ ਸੀ.ਆਰ.ਆਈ ਬ੍ਰਾਂਚ ਮਟਿਆਣਾ ਤੇ ਸਮੂਹ ਪਿੰਡ ਮਨਿਆਣਾ ਵਾਸੀ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸਟੇਜ਼ ਦੀ ਸ਼ੁਰੂਆਤ ਕਲਾਕਾਰ ਜਗਸੀਰ ਜੀਦਾ ਨੇ ਸ਼ਹੀਦ ਭਗਤ ਸਿੰਘ ਦੀ ਸੋਚ ਅਨੁਸਾਰ ਕੀਤੀ। ਡਰਾਮਾ ਆਰਟਸ ਗਰੁੱਪ ਪਾਤੜਾਂ ਦੇ ਨਿਰਦੇਸ਼ਕ ਸੁਖਵਿੰਦਰ ਸੁੱਖੀ ਦੀ ਟੀਮ ਨੇ ਨਾਟਕ "ਕਿਹੜੇ ਰਾਹ ਤੁਰ ਪਏ ਯੋਧੇ" ਅਤੇ "ਛਿਪਣ ਤੋਂ ਪਹਿਲਾਂ" ਪੇਸ਼ ਕੀਤੇ ਗਏ "ਲੋਕ ਚੇਤਨਾ ਕਲਾ ਮੰਚ ਮਨਿਆਣਾ" ਦੇ ਬਾਲ ਕਲਾਕਾਰ ਕਮਲਦੀਪ ਅਤੇ ਸੰਦੀਪ ਕੌਰ ਦੇ "ਘੋੜੀਆਂ" ਕੋਰਿਓਗ੍ਰਾਫ਼ੀ ਪੇਸ਼ ਕੀਤੀ ਗਈ। ਲੋਕਾਂ ਨੇ ਕੋਰਿਓਗ੍ਰਾਫ਼ੀ ਤੋਂ ਖੁਸ਼ ਹੋ ਕੇ ਬਾਲ ਕਲਾਕਾਰਾਂ ਦੀ ਕਾਫ਼ੀ ਸਹਾਰਨਾ ਅਤੇ ਹੌਸਲਾ ਅਫ਼ਜਾਈ ਵੀ ਕੀਤੀ। ਮੇਲੇ ਲਈ ਤਰਕਸ਼ੀਲ ਮੈਂਬਰ ਸੁਰਜੀਤ ਸਿੰਘ ਮਿੱਠੂ, ਚਾਨਣ ਸਿੰਘ, ਬਲਵੀਰ ਸਿੰਘ, ਦਰਸ਼ਨ ਸਿੰਘ, ਬਲਵਿੰਦਰ ਸਿੰਘ ਕਾਲਾ ਨੇ ਸਹਿਯੋਗ ਦਿੱਤਾ।

2. ਪਿੰਡ ਹਰੀਗੜ੍ਹ ਗੇਹਲੇ (ਮੂਣਕ) ਵਿਚ 24 ਮਾਰਚ ਨੂੰ ਮੇਲਾ ਸਰਪੰਚ ਗੁਰਦੀਪ ਸਿੰਘ, ਮੈਂਬਰ ਬਲਵੀਰ ਸਿੰਘ, ਹਾਕਮ ਸਿੰਘ, ਬਲਦੇਵ ਸਿੰਘ, ਮਹਿਮਾ ਸਿੰਘ, ਲਾਭ ਸਿੰਘ, ਕੁਲਵਿੰਦਰ ਸਿੰਘ, ਦਿਆਲ ਸਿੰਘ ਅਤੇ ਸਮੂਹ ਪਿੰਡ ਹਰੀਗੜ੍ਹ ਗੇਹਲੇ ਵਾਸੀਆਂ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ "ਲੋਕ ਚੇਤਨਾ ਕਲਾ ਮੰਚ" ਮਨਿਆਣਾ ਦੀ ਟੀਮ ਵੱਲੋਂ ਕੋਰਿਓਗ੍ਰਾਫ਼ੀ "ਘੋੜੀਆਂ" ਨਾਲ ਕੀਤੀ ਗਈ ਨਾਟਕ "ਛਿਪਣ ਤੋਂ ਪਹਿਲਾਂ" ਅਤੇ "ਮਿੱਟੀ ਰੁਦਨ ਕਰੇ" ਡਰਾਮਾ ਆਰਟਸ ਗਰੁੱਪ ਪਾਤੜਾਂ ਦੀ ਟੀਮ ਦੇ ਨਿਰਦੇਸ਼ਕ ਸੁਖਵਿੰਦਰ ਸੁੱਖੀ ਦੀ ਨਿਰਦੇਸ਼ਨਾਂ ਹੇਠ ਕੀਤੇ ਗਏ ਅਤੇ ਜਾਦੂ ਦੇ ਟਰਿੱਕ ਫ਼ਰਿਆਦ ਮਨਿਆਣਾ ਵੱਲੋਂ ਪੇਸ਼ ਕੀਤੇ ਅਤੇ ਨਾਲ-ਨਾਲ ਟਰਿੱਕ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਜਾਦੂ ਹੱਥ ਦੀ ਸਫ਼ਾਈ ਜਾਂ ਵਿਗਿਆਨਕ ਕਾਰਨਾਂ ਜਾਂ ਚਲਾਕੀ ਕਰਕੇ ਹੁੰਦਾ ਹੈ। ਹਰਿਆਣਾ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਧੰਨਪਤ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੀਆਂ ਸ਼ਰਤਾਂ ਬਾਰੇ ਜਾਣਕਾਰੀ ਦਿੱਤੀ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਆਗੂ ਹਰਿੰਦਰ ਲਾਲੀ ਨੇ ਪਿੰਡ ਦੇ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਵਾਲਾ ਪੈਂਫਲਟ (ਪੇਪਰ) ਵੰਡਿਆ ਅਤੇ ਜੋਤਿਸ਼ੀ, ਤਾਂਤਰਿਕ, ਪਾਖੰਡੀ ਬਾਬਿਆਂ ਤੋਂ ਸੁਚੇਤ ਰਹਿਣ ਲਈ ਵੱਖ ਵੱਖ ਘਟਨਾਵਾਂ ਦਾ ਵੇਰਵਾ ਦਿੰਦਿਆਂ ਕਿਹਾ ਕਿ ਜੇ ਇਹ ਬਾਬੇ ਆਪਣੇ ਕੋਲ ਕੋਈ ਗੈਬੀ ਸ਼ਕਤੀ ਹੋਣ ਦਾ ਦਾਅਵਾ ਕਰਦੇ ਹਨ ਤਾਂ ਫਿਰ ਉਹ ਤਰਕਸ਼ੀਲ ਸੁਸਾਇਟੀ ਦਾ ਪੰਜ ਲੱਖ ਦਾ ਇਨਾਮ ਜਿੱਤ ਕਿਉਂ ਨਹੀਂ ਲੈਂਦੇ।

*ਬਲਵਿੰਦਰ ਮਨਿਆਣਾ, 98724-75716*

### ਇਕਾਈ ਰੋਪੜ :

ਮਿਤੀ 15/2/09 ਦਿਨ ਐਤਵਾਰ ਨੂੰ ਪਿੰਡ ਖੈਰਾਬਾਦ ਵਿਚ ਸੈਮੀਨਾਰ 'ਜੋਤਿਸ਼ ਨਿਰਾ ਪਾਖੰਡ' ਕਰਵਾਇਆ ਗਿਆ। ਇਹ ਸੈਮੀਨਾਰ ਤਰਕਸ਼ੀਲ ਮੈਂਬਰ ਬਲਬੀਰ ਸਿੰਘ ਜੀ ਨੇ ਆਪਣੇ ਪੋਤੇ (ਦਿਲਰਾਜ ਸਿੰਘ) ਦੇ ਜਨਮ ਦੀ ਖੁਸ਼ੀ ਵਿੱਚ ਕਰਾਇਆ ਹੈ।

ਮੁੱਖ ਬੁਲਾਰੇ ਸੁਰਜੀਤ ਦੌਧਰ ਨੇ ਜੋਤਿਸ਼ ਅਤੇ ਜੋਤਸ਼ੀਆਂ ਦੀਆਂ ਚਲਾਕੀਆਂ ਨੂੰ ਝੂਠ ਦਾ ਇਕ ਪੁਲੰਦਾ ਦੱਸਿਆ ਹੈ। ਉਹਨਾਂ ਦੱਸਿਆ ਜਦੋਂ ਜੋਤਿਸ਼ ਦੀ ਵਿਗਿਆਨ ਦੀ ਤੱਕੜੀ ਵਿਚ ਪਰਖ ਹੁੰਦੀ ਹੈ ਤਾਂ ਸੱਭ ਕੁਝ ਖੋਖਲਾ ਸਾਬਤ ਹੋ ਜਾਂਦਾ ਹੈ। ਔਰਤਾਂ ਵੀ ਵੱਡੀ ਗਿਣਤੀ ਵਿਚ ਸ਼ਾਮਿਲ ਸਨ ਜਿਹਨਾਂ ਨੇ ਇਸ ਪ੍ਰੋਗਰਾਮ ਦੀ ਬਹੁਤ ਸ਼ਾਲਘਾ ਕੀਤੀ। ਪ੍ਰੋਗਰਾਮ ਦਾ ਉਦਘਾਟਨ ਸਰਪੰਚ ਸ਼੍ਰੀਮਤੀ ਅਮਰਜੀਤ ਕੌਰ ਜੀ. ਨੇ ਕੀਤਾ। ਪ੍ਰੋਗਰਾਮ ਦੇ ਸ਼ੁਰੂ ਦੌਰ ਵਿਚ ਤਰਕਸ਼ੀਲ ਆਗੂ ਪਵਨ ਰੱਤੋਂ ਨੇ ਜੋਤਿਸ਼ ਦੇ ਪਾਖੰਡ ਨੰਗੇ ਕੀਤੇ। ਹੋਰ ਤਰਕਸ਼ੀਲ ਆਗੂ ਅਤੇ ਮੈਂਬਰ ਜਸਪਾਲ ਮਾਜਰੀ, ਸ਼ੈਲਿੰਦਰ ਸੋਹਾਲੀ, ਰਜਿੰਦਰ ਮਾਲਵਾ, ਹਰਵਿੰਦਰ ਫਿਰੋਜ਼ਪੁਰ, ਹਰਵਿੰਦਰ ਸੁਖਰਾਮਪੁਰੀ ਆਦਿ ਹਾਜ਼ਰ ਸਨ। ਇਸ ਸਮੇਂ ਸਟੇਜ਼ ਸਕੱਤਰ ਦਾ ਕੰਮ ਮਾਸਟਰ ਪ੍ਰੀਤਮ ਕੁਮਾਰ ਜੀ ਨੇ ਬਾਖੂਬੀ ਨਿਭਾਇਆ।

ਮਿਤੀ 23/3/09 ਨੂੰ 23 ਮਾਰਚ ਦੇ ਸ਼ਹੀਦਾਂ ਦੀ ਯਾਦ ਵਿਚ ਭਗਤ ਸਿੰਘ ਚੌਂਕ ਰੋਪੜ ਤੋਂ ਪਿੰਡ ਖੈਰਾਬਾਦ, ਜਗਤਪੁਰ ਅਤੇ ਪਿੰਡ ਫਿਰੋਜ਼ਪੁਰ ਵਿਚ ਚੇਤਨਾ ਕਾਫ਼ਲਾ ਕੱਢਿਆ ਗਿਆ। ਉਕਤ ਪਿੰਡਾਂ ਵਿਚ ਮਾਸਟਰ ਪ੍ਰੀਤਮ ਕੁਮਾਰ, ਚਰਨ ਸਿੰਘ ਬੇਲਾ, ਰਜਿੰਦਰ ਮਾਲਵਾ ਜੀ ਨੇ ਜਾਦੂ ਸ਼ੋਅ ਕੀਤੇ। ਜਸਪਾਲ ਮਾਜਰੀ, ਦਵਿੰਦਰ ਸਰਥਲੀ, ਅਕਾਸ਼ਦੀਪ, ਰਾਜਿੰਦਰ ਰਾਜ ਜੀ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਪਵਨ ਕੁਮਾਰ ਰੱਤੋਂ ਅਤੇ ਅਜੀਤ ਪ੍ਰਦੇਸੀ ਜੀ ਨੇ ਵਹਿਮਾਂ-ਭਰਮਾਂ



ਅਤੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ। ਜੱਥੇਬੰਦਕ ਮੁਖੀ ਅਸ਼ੋਕ ਕੁਮਾਰ ਜੀ ਨੇ ਦੱਸਿਆ ਕਿ 23 ਮਾਰਚ ਦੇ ਸ਼ਹੀਦਾਂ ਦੇ ਸੁਪਨੇ ਅਜੇ ਅਧੂਰੇ ਹਨ ਜਿਹਨਾਂ ਨੂੰ ਪੂਰਾ ਕਰਨਾ ਹਾਲੇ ਬਾਕੀ ਹੈ। ਪਿੰਡ ਖੈਰਾਬਾਦ ਵਿਖੇ ਬਲਬੀਰ ਸਿੰਘ ਜੀ ਨੇ ਸ਼ਲਾਘਾਯੋਗ ਸਹਿਯੋਗ ਦਿੱਤਾ।

ਪਿੰਡ ਜਗਤਪੁਰ ਵਿਖੇ ਸਰਪੰਚ ਸ: ਜਗੀਰ ਸਿੰਘ ਜੀ ਨੇ ਉਦਘਾਟਨ ਕੀਤਾ ਅਤੇ ਸਮੂਹ ਪੰਚਾਇਤ ਅਤੇ ਹਰਿੰਦਰ ਸਿੰਘ ਡੀ.ਸੀ.ਐਮ. ਜੀ ਨੇ ਵਿਸੇਸ਼ ਸਹਿਯੋਗ ਦਿੱਤਾ। ਪਿੰਡ ਫਿਰੋਜਪੁਰ ਵਿਖੇ ਪ੍ਰੋਗਰਾਮ ਦਾ ਉਦਘਾਟਨ ਸੈਕਟਰੀ ਗੁਰਮੇਲ ਸਿੰਘ ਜੀ ਨੇ ਕੀਤਾ। ਮਾਸਟਰ ਗੁਰਕਿਰਪਾਲ ਸਿੰਘ ਜੀ ਨੇ ਤਰਕਸ਼ੀਲ ਸੁਸਾਇਟੀ ਅਤੇ ਸਭਨਾਂ ਲੋਕਾਂ ਨੂੰ 'ਜੀ ਆਇਆਂ ਨੂੰ' ਕਿਹਾ। ਇੱਥੇ ਵਿਸੇਸ਼ ਸਹਿਯੋਗ ਨੰਬਰਦਾਰ ਅਜਮੇਰ ਸਿੰਘ ਜੀ ਸਮੂਹ ਪੰਚਾਇਤ ਤੇ ਨਗਰ ਨਿਵਾਸੀਆਂ ਨੇ ਦਿੱਤਾ।

ਮਿਤੀ: 27/3/09 ਨੂੰ ਪਿੰਡ ਖਟਾਣਾ ਬਾਸ ਦੇ ਸਰਕਾਰੀ ਐਲੀਮੈਂਟਰੀ ਸਕੂਲ ਵਿਚ ਇਨਾਮ ਵੰਡ ਸਮਾਰੋਹ ਸਮੇਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਰੋਪੜ ਨੇ ਸ਼ਿਰਕਤ ਕੀਤੀ।

ਇਸ ਪ੍ਰੋਗਰਾਮ ਵਿਚ ਸਕੂਲ ਮੁਖੀ ਮੈਡਮ ਸਪਨਾ, ਮੈਡਮ ਸੰਦੀਪ ਕੌਰ ਜੀ, ਪਿੰਡ ਦੀ ਸਰਪੰਚ ਸ਼੍ਰੀਮਤੀ ਜਸਬੀਰ ਕੌਰ ਜੀ ਸਮੂਹ ਪੰਚਾਇਤ ਅਤੇ ਬੱਚਿਆਂ ਦੇ ਮਾਪੇ ਮੌਜ਼ੂਦ ਸਨ। ਜਾਦੂ ਸ਼ੋਅ ਮਾਸਟਰ ਪ੍ਰੀਤਮ ਕੁਮਾਰ ਜੀ ਨੇ ਦਿੱਤਾ। ਪਵਨ ਕੁਮਾਰ ਰੱਤੋਂ ਤੇ ਅਜੀਤ ਪ੍ਰਦੇਸੀ ਨੇ ਵਹਿਮ-ਭਰਮ ਛੱਡਣ ਅਤੇ ਵਿਗਿਆਨਕ ਸੋਚ ਅਪਣਾਉਂਣ ਲਈ ਪ੍ਰੇਰਿਤ ਕੀਤਾ। ਦਵਿੰਦਰ ਸਰਥਲੀ ਜੀ ਨੇ ਇੱਕ ਜੋਸ਼ੀਲਾ ਦੇਸ਼ ਪਿਆਰ ਦਾ ਗੀਤ ਪੇਸ਼ ਕੀਤਾ। ਅਸ਼ੋਕ ਕੁਮਾਰ ਜੀ ਨੇ ਵੀ ਆਪਣੀ ਹਾਜ਼ਰੀ ਲੁਆਈ।

*ਰਿਪੋਰਟ: ਪਵਨ ਕੁਮਾਰ ਰੱਤੋਂ*

### ਇਕਾਈ ਬਠਿੰਡਾ:

1. ਸਰਕਾਰੀ ਸੈਕੰਡਰੀ ਸਕੂਲ ਨਰੂਆਣਾਂ ਵਿਖੇ ਵਿਦਿਆਰਥੀਆਂ ਵੱਲੋਂ ਲਗਾਏ ਕੌਮੀ ਸੇਵਾ ਯੋਜਨਾਂ ਕੈਂਪ 'ਤੇ ਮੈਜਿਕ ਟ੍ਰਿਕਸ, ਜਾਦੂਗਰ ਕੁਲਵੰਤ ਸਿੰਘ, ਵਿਜੇ ਕੁਮਾਰ ਲੈਕਚਰਾਰ ਤੇ ਰਾਮ ਸਿੰਘ ਨਿਰਮਾਣ ਨੇ ਵਿਚਾਰ ਰੱਖੇ। ਕਿਤਾਬਾਂ ਦੀਆਂ ਸਟਾਲਾਂ ਮਾ: ਗਿਆਨ ਸਿੰਘ ਤੇ ਹਾਕਮ ਸਿੰਘ ਨੇ ਲਗਾਈਆਂ।

2. ਗਣਤੰਤਰ ਦਿਵਸ ਸੰਬੰਧੀ ਬਠਿੰਡਾ ਵਿਖੇ ਹੋਏ ਜ਼ਿਲ੍ਹਾ ਪੱਧਰੀ ਸਮਾਗਮ ਵਿਚ ਹਰ ਵਾਰ ਦੀ ਤਰ੍ਹਾਂ ਇਸ ਵਾਰ ਵੀ ਤਰਕਸ਼ੀਲ ਝਾਕੀ ਕੱਢੀ ਗਈ ਜੋ ਵੱਖ ਵੱਖ ਤਰ੍ਹਾਂ ਦੇ ਆਵਾਜ਼/ਸ਼ੋਰ ਪ੍ਰਦੂਸ਼ਣ ਅਤੇ ਵਿਚਾਰਧਾਰਕ ਪ੍ਰਦੂਸ਼ਣ ਰੋਕਣ ਸੰਬੰਧੀ ਅਪੀਲ ਕਰਦੀ ਸੀ।

3. ਪਿੰਡ ਸਰਦਾਰਗੜ੍ਹ ਵਿਖੇ ਤਰਕਸ਼ੀਲ ਮੇਲਾ ਲਾਇਆ ਗਿਆ। ਜਿਸ ਵਿਚ ਮੁੱਖ ਸਹਿਯੋਗੀ ਧਿਰ ਸ਼ਹੀਦ ਭਗਤ ਸਿੰਘ ਸੱਭਿਆਚਾਰ ਵਿਕਾਸ ਮੰਚ ਸਰਦਾਰਗੜ੍ਹ ਸੀ। ਤਰਕਸ਼ੀਲ ਅਤੇ ਭਗਤ ਸਿੰਘ ਸੰਬੰਧੀ ਨਾਟਕਾਂ ਤੋਂ ਇਲਾਵਾ ਜਗਸੀਰ ਜੀਦਾ ਨੇ ਤਰਕਸ਼ੀਲ ਗੀਤ, ਕੁਲਵੰਤ ਸਿੰਘ ਤੇ ਵਿਜੇ ਕੁਮਾਰ ਨੇ ਜਾਦੂ ਦੇ ਸ਼ੋਅ ਵਿਖਾਏ। ਮੁੱਖ ਬੁਲਾਰੇ ਵਜੋਂ ਰਣਜੀਤ ਸਿੰਘ ਬਠਿੰਡਾ ਨੇ ਤਰਕਸ਼ੀਲ ਵਿਚਾਰ ਸਾਂਝੇ ਕੀਤੇ। ਕਿਤਾਬਾਂ ਦੀਆਂ ਸਟਾਲਾਂ ਹਾਕਮ ਸਿੰਘ, ਬਿਕਰਮਜੀਤ, ਹਰਨੇਕ ਸਿੰਘ ਹੁਰਾਂ ਨੇ ਲਾਈਆਂ। ਮੇਲੇ ਦਾ ਪ੍ਰਬੰਧ ਮਾ: ਜੋਗਿੰਦਰ ਸਿੰਘ, ਬਲਜਿੰਦਰ ਸਿੰਘ ਅਤੇ ਰਾਮ ਸਿੰਘ ਨਿਰਮਾਣ ਨੇ ਕੀਤਾ।

4. ਪਿੰਡ ਚੁੱਘੇ ਕਲਾਂ ਵਿਖੇ ਹੋਏ ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ ਰਜਿ: ਦੇ ਅੱਠਵੇਂ ਸਾਲਾਨਾ ਨਾਟਕ ਮੇਲੇ ਅਤੇ ਚੌਥੇ ਖੂਨਦਾਨ ਕੈਂਪ ਵਿਚ ਤਰਕਸ਼ੀਲ ਨਾਟਕ, ਕੋਰੀਓਗ੍ਰਾਫ਼ੀਆਂ, ਕਿਤਾਬਾਂ ਦੀਆਂ ਸਟਾਲਾਂ ਤੇ ਤਰਕਸ਼ੀਲ ਪ੍ਰਦਰਸ਼ਨੀ ਤੋਂ ਇਲਾਵਾ ਲੋਕ ਸੰਗੀਤ ਮੰਡਲੀ ਜੀਦਾ ਨੇ ਇਨਕਲਾਬੀ ਤੇ ਸਮਾਜਕ ਤਰਕਸ਼ੀਲ ਗੀਤ ਟੱਪੇ, ਬੋਲੀਆਂ ਰਾਹੀ ਚੇਤੰਨ ਕੀਤਾ। ਪ੍ਰਬੰਧਕਾਂ ਵਿਚ ਤਰਕਸ਼ੀਲ ਸੁਸਾਇਟੀ ਮੈਂਬਰ ਮਾਸਟਰ ਦਲਜੀਤ ਸਿੰਘ ਤੇ ਰਾਮ ਸਿੰਘ ਨਿਰਮਾਣ ਤੋਂ ਇਲਾਵਾ ਸਾਹਿਤ ਸਟਾਲਾਂ ਅਤੇ ਤਰਕਸ਼ੀਲ ਪ੍ਰਦਰਸ਼ਨੀ ਵਿਜੇ ਕੁਮਾਰ ਤੇ ਹਰਨੇਕ ਸਿੰਘ ਨੇ ਲਾਈ।

5. ਸਰਬ ਉਪਕਾਰੀ ਸਭਾ ਫ਼ਰੀਦਕੋਟ ਕੋਟਲੀ ਵੱਲੋਂ ਦੂਸਰਾ ਸਾਲਾਨਾ ਤਰਕਸ਼ੀਲ ਮੇਲਾ ਇਕਾਈ ਬਠਿੰਡਾ ਤੇ ਸਭਾ ਦੇਂ ਸਹਿਯੋਗ ਨਾਲ ਲਾਇਆ ਗਿਆ ਜਿਸ ਵਚ ਤਰਕਸ਼ੀਲ ਨਾਟਕ 'ਸਵਾਮੀ' ਅਤੇ 'ਮੈਂ ਭਗਤ ਸਿੰਘ' ਤੋਂ ਇਲਾਵਾ ਤਰਕਸ਼ੀਲ ਪ੍ਰਦਰਸ਼ਨੀਆਂ ਅਤੇ ਸ਼ਾਹਿਤ ਸਟਾਲਾਂ ਲਾਈਆਂ ਗਈਆਂ। ਮੇਲੇ ਦੇ ਮੁੱਖ ਪ੍ਰਬੰਧਕ ਤਰਕਸ਼ੀਲ ਸਰਗਰਮ ਮੈਂਬਰ ਬੁੱਧ ਸਿੰਘ ਤੇ ਸਭਾ ਦੇ ਅਹੁਦੇਦਾਰ ਸਨ।

6. ਮਾਘੀ ਮੇਲਾ ਜੱਸੀ ਬਾਗਵਾਨੀ ਵਿਖੇ ਸਾਰਾ ਦਿਨ ਤਰਕਸ਼ੀਲ ਸਟੇਜ਼ ਤੋਂ ਜਾਦੂ ਦੇ ਟਰਿੱਕ, ਗੀਤ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਕਿਤਾਬਾਂ ਦੀਆਂ ਸਟਾਲਾਂ ਅਤੇ ਤਰਕਸ਼ੀਲ ਪ੍ਰਦਰਸ਼ਨੀ ਲਾਈ ਗਈ। ਮੁੱਖ ਪ੍ਰਬੰਧਕ ਤਰਕਸ਼ੀਲ ਮੈਂਬਰ ਸ: ਬਲਵੀਰ ਸਿੰਘ ਰਿਟਾ: ਬੀ.ਈ.ਈ.ਓ.ਅਤੇ ਸਹਿਯੋਗ ਟਰਿੱਕ ਅਤੇ ਵਿਚਾਰ ਮਾਸਟਰ ਗਿਆਨ ਸਿੰਘ, ਸੁਰਜੀਵਨ ਕੋਟ ਬਖਤੂ, ਕੁਲਵੰਤ ਸਿੰਘ ਅਤੇ ਡਾ: ਨਿਰਮਲ ਸਿੰਘ ਨੇ ਪੇਸ਼ ਕੀਤੇ।

*ਰਾਮ ਸਿੰਘ ਨਿਰਮਾਣ ਚੁੱਘੇਕਲਾਂ*

### *ਇਕਾਈ ਜੋਗਾ*

"ਸਾਡੇ ਸਮਾਜਕ ਰਿਸ਼ਤਿਆਂ ਦੀ ਉਸਾਰੀ ਵਿੱਚ ਸਾਡਾ

ਆਰਥਿਕ ਪ੍ਰਬੰਧ ਮੁੱਖ ਰੋਲ ਅਦਾ ਕਰਦਾ ਹੈ। ਜੇਕਰ ਇਸਤਰੀ ਨੂੰ ਮਾਪਿਆਂ ਦੀ ਜਾਇਦਾਦ 'ਚੋਂ ਬਣਦਾ ਹੱਕ ਇਨਸਾਫ਼ ਦੇ ਆਧਾਰ 'ਤੇ ਮਿਲਣ ਲੱਗ ਜਾਵੇ ਤਾਂ ਭਰੂਣ-ਹੱਤਿਆ ਅਤੇ ਦਾਜ ਜਿਹੀਆਂ ਸਮੱਸਿਆਵਾਂ ਦਾ ਹੱਲ ਵੀ ਹੋ ਜਾਵੇਗਾ।" ਇਹਨਾਂ ਗੱਲਾਂ ਦਾ ਪ੍ਰਗਟਾਵਾ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਮਾਮਲੇ ਵਿਭਾਗ ਦੇ ਮੁਖੀ, ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟਜ਼ ਐਸੋਸ਼ੀਏਸ਼ਨ ਇੰਡੀਆ ਦੇ ਸੀਨੀਅਰ ਮੀਤ ਪ੍ਰਧਾਨ ਅਤੇ ਪ੍ਰਸਿੱਧ ਤਰਕਸ਼ੀਲ ਬੁਲਾਰੇ ਬਲਵਿੰਦਰ ਸਿੰਘ ਬਰਨਾਲਾ ਨੇ ਇੱਥੋਂ ਥੋੜ੍ਹੀ ਦੂਰ ਪਿੰਡ ਰੱਲਾ ਵਿਖੇ ਲੜਕੀਆਂ ਦੇ ਮਾਈ ਭਾਗੋ ਬੀ.ਐੱਡ. ਅਤੇ ਡਿਗਰੀ ਕਾਲਜ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੀ ਇਕਾਈ ਜੋਗਾ ਵੱਲੋਂ ਨੌਜਵਾਨ ਪੀੜ੍ਹੀ ਅਤੇ ਵਿਦਿਆਰਥੀ ਵਰਗ ਵਿੱਚ ਅਗਾਂਹਵਧੂ ਅਤੇ ਵਿਗਿਆਨਿਕ ਸੋਚ ਦਾ ਪ੍ਰਸਾਰ ਕਰਨ ਦੇ ਯਤਨ ਵਜੋਂ ਸਕੂਲਾਂ/ਕਾਲਜਾਂ ਵਿੱਚ ਸੈਮੀਨਾਰ ਕਰਵਾਉਣ ਦੀ ਲੜੀ ਦੇ ਤਹਿਤ 'ਔਰਤ, ਸਮਾਜ ਵਿਗਿਆਨ ਅਤੇ ਕੁਰੀਤੀਆਂ' ਵਿਸ਼ੇ 'ਤੇ ਕਰਵਾਏ ਗਏ ਸਮਾਗਮ ਵਿੱਚ ਕੀਤਾ। ਉਹਨਾਂ ਬੀ.ਐੱਡ. ਵਿਦਿਆਰਥਣਾਂ ਨੂੰ ਸੰਬੋਧਿਤ ਹੁੰਦਿਆਂ ਖੁੱਲ੍ਹੀਆਂ ਗੱਲਾਂ ਕਰਦਿਆਂ ਕਿਹਾ ਕਿ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਆਪਣੇ ਬੱਚਿਆਂ ਦਾ ਪਾਲਣ-ਪੋਸਣ ਬਿਨਾਂ ਕਿਸੇ ਭੇਦਭਾਵ ਤੋਂ ਸੰਪੂਰਨ ਇਨਸਾਨ ਬਣਾਉਣ ਦੇ ਮਕਸਦ ਨਾਲ ਕਰੀਏ ਨਾ ਕਿ ਨੌਕਰੀ ਮੰਜ਼ਿਲ ਮਿੱਥਕੇ ਪੜ੍ਹਾਈ ਕਰਵਾਈ ਜਾਵੇ।" ਤਰਕਸ਼ੀਲ ਬੁਲਾਰੇ ਇੰਦਰਜੀਤ ਸਿੰਘ ਝੱਬਰ ਨੇ ਕਿਹਾ ਕਿ 'ਭੂਤ-ਪ੍ਰੇਤ ਕਸਰਾਂ ਮਾੜੀ ਮਾਨਸਿਕਤਾ ਵਿੱਚੋਂ ਉਪਜਦੀਆਂ ਹਨ ਅਤੇ ਕਿਸੇ ਅਲੌਕਿਕ ਘਟਨਾ ਪਿੱਛੇ ਕੋਈ ਨਾ ਕੋਈ ਵਿਗਿਆਨਿਕ ਕਾਰਨ ਜ਼ਰੂਰ ਹੁੰਦਾ ਹੈ। ਇਸ ਲਈ ਹਰ ਮਨੁੱਖ ਨੂੰ ਚੇਤੰਨ ਹੋ ਕੇ ਜ਼ਿੰਦਗੀ ਜਿਉਣੀ ਚਾਹੀਦੀ ਹੈ।' ਤਰਕਸ਼ੀਲ ਕਾਰਕੁੰਨਾਂ ਹਰਮੇਲ ਉੱਭਾ ਅਤੇ ਸਵੀ ਜੋਗਾ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕਰਕੇ ਦਰਸ਼ਕਾਂ ਦਾ ਖੂਬ ਮਨੋਰੰਜਨ ਕੀਤਾ ਗਿਆ। ਇਸ ਤੋਂ ਪਹਿਲਾਂ ਪ੍ਰੋਗਰਾਮ ਦੀ ਸ਼ੁਰੂਆਤ ਕਰਦਿਆਂ ਮੈਡਮ ਜਸਵੀਰ ਕੌਰ ਨੇ ਆਏ ਮਹਿਮਾਨਾਂ ਨੂੰ ਜੀ ਆਇਆਂ ਕਿਹਾ ਅਤੇ ਬੀ.ਐੱਡ. ਵਿਦਿਆਰਥਣਾਂ ਗੀਤਾਂ ਗਾਂਧੀ, ਜਸਵੀਰ ਕੌਰ ਅਤੇ ਅਕਾਂਕਸ਼ਾ ਅਰੋੜਾ ਵੱਲੋਂ ਕਵਿਤਾਵਾਂ ਪੇਸ਼ ਕੀਤੀਆਂ ਗਈਆਂ। ਅਖੀਰ ਵਿੱਚ ਕਾਲਜ ਦੇ ਪ੍ਰਿੰਸੀਪਲ ਸ੍ਰ. ਮਨਪ੍ਰੀਤ ਸਿੰਘ ਟਿਵਾਣਾ ਨੇ ਸਾਰਿਆਂ ਦਾ ਧੰਨਵਾਦ ਕਰਦਿਆਂ ਕਿਹਾ ਕਿ 'ਤਰਕਸ਼ੀਲ ਨਜ਼ਰੀਏ ਤੋਂ ਵਿਗਿਆਨਕ ਢੰਗ ਨਾਲ ਜ਼ਿੰਦਗੀ ਜਿਓਣਾ ਸਮੇਂ ਦੀ ਮੁੱਖ ਲੋੜ ਹੈ ਅਤੇ ਉਹ ਵਿਦਿਆਰਥੀਆਂ ਲਈ ਹਮੇਸ਼ਾ ਅਜਿਹੇ ਗਿਆਨ ਭਰਪੂਰ ਪ੍ਰੋਗਰਾਮ ਕਰਵਾਉਣ ਲਈ ਵਚਨਬੱਧ ਹਨ।'

### ਇਕਾਈ ਭੁੱਚੋ ਮੰਡੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਭੁੱਚੋ ਮੰਡੀ ਵੱਲੋਂ ਸਕੂਲਾਂ 'ਚ ਕਰੇ ਜਾ ਰਹੇ ਪ੍ਰੋਗਰਾਮ ਦੀ ਲੜੀ ਵਿੱਚ ਵਾਧਾ ਕਰਦੇ ਹੋਏ ਬੀਤੇ ਦਿਨ ਸਾਡੇ ਨਜ਼ਦੀਕ ਪੈਂਦੇ "ਰਾਇਲ ਆਰਮੀ ਸਕੂਲ ਨਥਾਣਾ' ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਸਕੂਲ ਵੱਲੋਂ ਆਪਣਾ ਸਾਲਾਨਾ ਸੱਭਿਆਚਾਰਕ ਸਮਾਗਮ ਕੀਤਾ ਗਿਆ, ਜਿਸ ਵਿੱਚ ਉਨ੍ਹਾਂ ਤਰਕਸ਼ੀਲ ਪ੍ਰੋਗਰਾਮ ਕਰਵਾਉਣ ਲਈ ਸਾਡੀ ਇਕਾਈ ਨੂੰ ਵਿਸ਼ੇਸ਼ ਤੌਰ ਤੇ ਮਿਲ ਕੇ ਪ੍ਰੋਗਰਾਮ ਉਲੀਕਿਆ ਤੇ ਤਰਕਸ਼ੀਲ ਪ੍ਰੋਗਰਾਮ ਵਾਸਤੇ ਵਿਸ਼ੇਸ਼ ਟਾਈਮ ਦਿੱਤਾ ਗਿਆ। ਇਕਾਈ ਵੱਲੋਂ ਕਰਮਜੀਤ ਸਿੰਘ ਅਤੇ ਗੁਰਸੇਵਕ ਨੇ ਜਾਦੂ ਦੀ ਹੋਂਦ ਦਾ ਭੁਲੇਖਾ ਮਿਟਾਉਣ ਲਈ ਜਾਦੂ ਦੇ ਟ੍ਰਿਕ ਦਿਖਾਏ, ਕੁਝ ਆਇਟਮਾਂ ਪਿੱਛੇ ਹੁੰਦੀ ਹੱਥ ਦੀ ਸਫਾਈ ਬਾਰੇ ਦੱਸਿਆ। ਤੇ ਬਾਕੀ ਟ੍ਰਿਕਾਂ ਬਾਰੇ ਬੱਚਿਆਂ ਅਤੇ ਬੱਚਿਆਂ ਦੇ ਮਾਪਿਆਂ ਨੂੰ ਟ੍ਰਿਕਾਂ ਪਿੱਛੇ ਹੋਈ ਹੱਥ ਦੀ ਸਫਾਈ ਪਕੜਨ ਲਈ, ਦਿਮਾਗੀ ਕਸਰਤ ਦੇ ਤੌਰ ਤੇ ਛੱਡ ਦਿੱਤਾ ਗਿਆ। ਜਾਦੂ ਨਾਂ ਦੀ ਕੋਈ ਸ਼ੈਅ ਹੋਣ ਦਾ ਭੁਲੇਖਾ ਪੂਰੀ ਤਰ੍ਹਾਂ ਸਾਫ ਕੀਤਾ।

ਕਰਮਜੀਤ ਸਿੰਘ
ਜਥੇਬੰਦਕ ਮੁੱਖੀ, ਇਕਾਈ ਭੁੱਚੋ ਮੰਡੀ

### ਇਕਾਈ ਲਾਲਿਆਂਵਾਲੀ

ਤਰਕਸ਼ੀਲ ਆਗੂਆਂ ਵੱਲੋਂ ਜੋਨ ਪੱਧਰ ਦੀ ਮੀਟਿੰਗ ਇਕਾਈ ਲਾਲਿਆਂਵਾਲੀ ਵਿਖੇ 1 ਅਪ੍ਰੈਲ 2009 ਨੂੰ ਸ. ਸੁਰਿੰਦਰ ਸਿੰਘ ਮਾਨਸਾ (ਮੀਡੀਆ ਵਿਭਾਗ) ਦੀ ਪ੍ਰਧਾਨਗੀ ਹੇਠ ਕੀਤੀ ਗਈ। ਤਰਕਸ਼ੀਲ ਆਗੂ ਮਾ. ਗੁਰਪਿਆਰ ਸਿੰਘ ਨੇ ਮੀਟਿੰਗ ਵਿੱਚ ਹਾਜ਼ਰ ਲੋਕਾਂ ਨੂੰ 'ਜੀ ਆਇਆ ਨੂੰ' ਆਖਿਆ। ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਕਿਹਾ ਕਿ ਸਾਨੂੰ ਸਾਰਿਆਂ ਨੂੰ ਆਪਣੇ ਮਨਾਂ ਵਿੱਚੋਂ ਪੀੜ੍ਹੀ ਦਰ ਪੀੜ੍ਹੀ ਚੱਲੇ ਆ ਰਹੇ ਵਹਿਮਾਂ-ਭਰਮਾਂ ਨੂੰ ਛੱਡਣ ਤੋਂ ਕਦੇ ਨਹੀਂ ਝਿਜਕਣਾ ਚਾਹੀਦਾ ਅਤੇ ਹਮੇਸ਼ਾਂ ਹੀ ਨਵਾਂ ਸਿੱਖਣ ਲਈ ਯਤਨਸ਼ੀਲ ਰਹਿਣਾ ਚਾਹੀਦਾ ਹੈ। ਉਨ੍ਹਾਂ ਨੇ ਸਮਾਜ ਵਿੱਚ ਵਾਪਰਦੇ ਹਰ ਵਰਤਾਰੇ ਪ੍ਰਤੀ ਤਰਕਸ਼ੀਲ ਪਹੁੰਚਣ ਅਪਨਾਉਣ ਦੀ ਅਪੀਲ ਕੀਤੀ। ਉਨ੍ਹਾਂ ਇਹ ਵੀ ਕਿਹਾ ਕਿ ਸਾਨੂੰ ਸਮਾਜ ਵਿੱਚ ਫੈਲੀਆਂ ਅਨੇਕਾਂ ਬੁਰਾਈਆਂ ਨੂੰ ਖ਼ਤਮ ਕਰਨ ਲਈ ਹਮੇਸ਼ਾ ਯਤਨਸ਼ੀਲ ਰਹਿਣਾ ਚਾਹੀਦਾ ਹੈ। ਅਤੇ ਇੱਕ ਆਦਰਸ਼ ਵਿਅਕਤੀ ਬਣ ਕੇ ਸਮਾਜ ਵਿੱਚ ਵਿਚਰਨਾ ਚਾਹੀਦਾ ਹੈ। ਉਨ੍ਹਾਂ ਨੇ ਤਰਕਸ਼ੀਲ ਸੁਸਾਇਟੀ ਦੀਆਂ ਨਵੀਆਂ ਗਤੀਵਿਧੀਆਂ ਬਾਰੇ ਵੀ ਚਾਨਣਾ ਪਾਇਆ। ਮੀਟਿੰਗ ਦੇ ਅਖੀਰਲੇ ਪਲਾਂ ਵਿੱਚ ਸ. ਸੁਰਿੰਦਰ ਸਿੰਘ ਮਾਨਸਾ ਦੀ ਪ੍ਰਧਾਨਗੀ ਹੇਠ ਨਵੀਂ ਇਕਾਈ ਦਾ ਗਠਨ ਕੀਤਾ ਗਿਆ।



ਸਰਵ-ਸੰਮਤੀ ਨਾਲ ਹੋਈ ਇਸ ਚੋਣ ਵਿੱਚ ਗੁਰਦੀਪ ਸਿੰਘ ਨੂੰ ਜਥੇਬੰਦਕ ਵਿਭਾਗ ਦਾ ਮੁੱਖੀ, ਸਾਲਵਿੰਦਰ ਸਿੰਘ ਮਾਲੀ ਨੂੰ ਵਿੱਤ ਵਿਭਾਗ, ਗੁਰਪ੍ਰੀਤ ਸਿੰਘ ਨੂੰ ਮੀਡੀਆ ਵਿਭਾਗ, ਜਗਸੀਰ ਸਿੰਘ ਸੀਰਾ ਨੂੰ ਮਾਨਸਿਕ ਰੋਗ ਵਿਭਾਗ ਅਤੇ ਸੁਖਪਾਲ ਸਿੰਘ ਮੇਲਾ ਨੂੰ ਮੈਗਜ਼ੀਨ ਵੰਡ ਵਿਭਾਗ ਦਾ ਮੁਖੀ ਚੁਣਿਆਗਿਆ। ਚੁਣੇ ਗਏ ਮੈਂਬਰਾਂ ਨੇ ਆਪਣਾ ਆਪਣਾ ਕੰਮ ਪੂਰੀ ਜਿੰਮੇਵਾਰੀ ਨਾਲ ਨਿਭਾਉਣ ਦਾ ਵਾਅਦਾ ਕੀਤਾ। ਇਸ ਮੀਟਿੰਗ ਵਿੱਚ ਖੁਸ਼ੀ ਦੀ ਗੱਲ ਇਹ ਰਹੀ ਕਿ ਇਸ ਵਿੱਚ ਨੌਜਵਾਨਾਂ ਨੇ ਵੱਧ ਹਿੱਸਾ ਲਿਆ। ਅਖੀਰ ਵਿੱਚ ਗੁਰਜੀਤ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ।

ਗੁਰਪ੍ਰੀਤ ਲਾਲਿਆਂਵਾਲੀ
98781 70740

### ਇਕਾਈ ਅਬੋਹਰ

ਸਰੀਰਦਾਨੀ ਕਾ. ਦੁੱਲਾ ਦੀ ਬਰਸੀ ਤੇ ਪਿੰਡ ਦਾਨੇਵਾਲਾ ਸੱਤਕੋਸੀ ਵਿਖੇ ਤਰਕਸ਼ੀਲ ਮੇਲਾ ਕਰਵਾਇਆ। ਕ੍ਰਾਂਤੀਕਾਰੀ ਸੱਭਿਆਚਾਰਕ ਮੰਚ ਅਬੋਹਰ ਦੀ ਟੀਮ ਵੱਲੋਂ ਨਾਟਕ 'ਚੰਨ ਜਦੋਂ ਰੋਟੀ ਲਗਦਾ' ਭੰਡ ਮਟਕਾ ਚੌਂਕ 'ਚ ਅਤੇ ਕੋਰੀਓਗ੍ਰਾਫੀਆ ਪੇਸ਼ ਕੀਤੀਆਂ ਗਈ। ਸੁਖਦੇਵ ਮਲੂਕਪੁਰਾ ਵਲੋਂ ਹੱਥ ਦੀ ਸਫਾਈ ਦੇ ਟ੍ਰਿਕ ਪੇਸ਼ ਕੀਤੇ ਗਏ। ਗਨਪਤ ਰਾਮ ਅਬੋਹਰ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ। ਇਸ ਮੇਲੇ ਲਈ ਵਿਨੋਦ ਬਹਰੇਕਾ, ਪ੍ਰਦੀਪ ਰੂਪ ਨਗਰ, ਚੰਦਰ ਸ਼ੇਖਰ, ਬਚਿੱਤਰ, ਜਸਵਿੰਦਰ ਕਿੱਕਰਖੇੜਾ, ਜਗਦੀਸ਼ ਕਿੱਕਰਖੇੜਾ, ਰਾਜ ਕੁਮਾਰ ਖੂਈਆਂ ਨੇ ਵਿਸ਼ੇਸ਼ ਸਹਿਯੋਗ ਦਿੱਤਾ।

ਇਕਾਈ ਵਲੋਂ 15 ਮਾਰਚ 09 ਨੂੰ ਗਾਂਧੀ ਚੌਂਕ ਅਬੋਹਰ ਵਿਖੇ ਅਤੇ 24 ਫਰਵਰੀ 09 ਨੂੰ ਖਿੱਪਾਂਵਾਲੀ ਵਿਖੇ ਕ੍ਰਿਸ਼ਨ ਖਿੱਪਾਂਵਾਲੀ ਦੀ ਬਰਸੀ 'ਤੇ ਕਿਤਾਬਾਂ ਦੀ ਸਟਾਲ ਲਗਾਈ ਗਈ।

23 ਮਾਰਚ ਨੂੰ ਸ਼ਹੀਦ ਭਗਤ ਸਿੰਘ ਚੌਂਕ ਅਬੋਹਰ ਵਿਖੇ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੇ ਸ਼ਹੀਦੀ ਦਿਵਸ ਮੌਕੇ 'ਤੇ ਤਰਕਸ਼ੀਲ ਸਟਾਲ ਲਗਾਈ ਗਈ। ਜਿਨ੍ਹਾਂ ਵਿੱਚ ਵੱਡੀ ਪੱਧਰ 'ਤੇ ਸਾਹਿਤ, ਮੈਗਜ਼ੀਨ, ਕੈਲੰਡਰ ਦੀ ਵਿਕਰੀ ਹੋਈ। ਇਸ ਤੋਂ ਬਿਨਾਂ ਹਰਗੋਬਿੰਦਪੁਰਾ ਦੇ ਸਰਕਾਰੀ ਸਕੂਲ ਵਿੱਚ ਵੀ ਅਜਿਹਾ ਹੀ ਸਮਾਰੋਹ ਕੀਤਾ ਗਿਆ। ਇਨ੍ਹਾਂ ਸਰਗਰਮੀਆਂ ਵਿੱਚ ਵਿਨੋਦ ਬਹਰੇਕਾ, ਪ੍ਰਦੀਪ ਰੂਪ ਨਗਰ, ਚੰਦਰ ਸ਼ੇਖਰ, ਬਚਿੱਤਰ, ਜਸਵਿੰਦਰ ਕਿੱਕਰਖੇੜਾ, ਜਗਦੀਸ਼ ਕਿੱਕਰਖੇੜਾ, ਮਾ. ਕੁਲਜੀਤ ਡੰਗਰਖੇੜਾ, ਭਗਵਾਨ ਦਾਸ (ਜੇ.ਈ.), ਰਾਜ ਕੁਮਾਰ ਖੂਈਆਂ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਤੁਹਾਡੇ ਹੁੰਗਾਰੇ


ਪਿਛਲੇ ਸਾਲਾਂ ਵਿੱਚ ਆਪ-ਬੀਤੀ, ਹੱਡ-ਬੀਤੀ, ਕੇਸ ਰਿਪੋਰਟਾਂ, ਸੱਚੀਆਂ ਘਟਨਾਵਾਂ ਜਿਆਦਾ ਮਾਤਰਾਂ 'ਚ ਹੁੰਦੀਆਂ ਸਨ ਲੇਕਿਨ ਅੱਜ ਕੱਲ੍ਹ ਉਨ੍ਹਾਂ ਦੀ ਜਗ੍ਹਾਂ ਹੋਰ ਮਟੀਰੀਅਲ ਪ੍ਰਕਾਸ਼ਿਤ ਹੁੰਦਾ ਹੈ , ਮੈਂ ਇਹ ਨਹੀਂ ਕਹਿ ਰਿਹਾ ਕਿ ਏਹ ਨਹੀਂ ਹੋਣਾ ਚਾਹੀਦਾ, ਲੇਕਿਨ ਸਾਡਾ ਪੇਂਡੂ ਭਾਈਚਾਰਾ ਉਪਰੋਕਤ ਸਮੱਸਿਆਵਾਂ ਨਾਲ ਜਿਆਦਾ ਪੀੜਤ ਹੈ ਤੇ ਉਹ ਕਿਸੇ ਹੱਦ ਤੱਕ ਅਜਿਹੇ ਕੇਸ ਰਿਪੋਰਟਾਂ, ਆਪ-ਬੀਤੀਆਂ, ਜਿਨ੍ਹਾਂ ਵਿੱਚ ਸਾਡੇ ਤਰਕਸ਼ੀਲ ਮਾਹਿਰਾਂ ਵੱਲੋਂ ਸਮੱਸਿਆਵਾਂ ਦਾ ਹੱਲ ਕਰਿਆ ਹੁੰਦਾ ਹੈ, ਉਹ ਪੜ੍ਹ ਕੇ ਉਹ ਸਹਿਜ ਮਹਿਸੂਸ ਕਰਦੇ ਹਨ ਤੇ ਜ਼ਰੂਰ ਉਨ੍ਹਾਂ ਦੀ ਸੋਚਣੀ ਪ੍ਰਭਾਵਿਤ ਹੁੰਦੀ ਹੈ।

**ਪਰਮਦੀਪ ਸਿੰਘ ਕੈਂਥ**


'ਤਰਕ ਦੀ ਸਾਣ 'ਤੇ' "ਡਰਾਮਾ" ਵੀ ਪਿਛਲੇ 3-4 ਮਹੀਨਿਆਂ ਤੋਂ ਲਗਾਤਾਰ ਚਲ ਰਿਹਾ ਹੈ। ਆਮ ਲੋਕ ਬੜੇ ਹੀ ਉਤਸ਼ਾਹ ਨਾਲ ਦੇਖਦੇ ਹਨ ਅਤੇ ਆਮ ਲੋਕਾਂ ਵਿੱਚ ਉਸ ਡਰਾਮੇ ਦੀ ਬੜੀ ਹੀ ਚਰਚਾ ਹੁੰਦੀ ਹੈ। ਲੋਕਾਂ ਨੂੰ ਵਹਿਮਾਂ ਭਰਮਾਂ ਵਿੱਚੋਂ ਬਾਹਰ ਕੱਢਣ ਲਈ ਬਹੁਤ ਹੀ ਵਧੀਆ ਢੰਗ ਹੈ।

**ਤੇਜ ਸੰਧੂ ਸਮਾਧਵੀ 'ਕਨੇਡਾ'**


ਤਰਕਸ਼ੀਲ ਸੁਸਾਇਟੀ ਆਪਣੀ 25ਵੀਂ ਵਰ੍ਹੇਗੰਢ ਮਨਾ ਰਹੀ ਹੈ। ਆਪਣੀ ਸਿਲਵਰ ਜੁਬਲੀ 'ਤੇ ਜੋ ਪਿਛਲਾ ਅੰਕ ਪੜ੍ਹਣ ਨੂੰ ਮਿਲਿਆ ਉਹ ਕਾਬਲੇ ਤਾਰੀਫ਼ ਸੀ। ਮੈਗਜ਼ੀਨ ਦਾ ਟਾਈਟਲ ਡਾਰਵਨ ਦੀ ਫੋਟੋ ਵਾਲਾ ਸੀ। ਮਹਾਨ ਵਿਗਿਆਨੀ ਨੂੰ ਇਹ ਸ਼ਰਧਾਂਜਲੀ ਦੇਣੀ ਸਾਡਾ ਫਰਜ਼ ਬਣਦਾ ਹੈ। ਪ੍ਰੋ.ਜਗਮੋਹਣ ਸਿੰਘ ਦਾ ਭਗਤ ਸਿੰਘ ਬਾਰੇ ਲੇਖ ਅਤੇ ਸੁਰਿੰਦਰ ਅਜਨਾਥ ਦਾ ਧਰਮ ਤੇ ਬ੍ਰਹਿਮੰਡ ਦਿਲਾਂ ਨੂੰ ਟੁੰਬ ਗਏ। ਹੇਮ ਰਾਜ ਸਟੈਨੋ ਦਾ ਧਰਮ ਅਤੇ ਫਿਰਕਾਪ੍ਰਸਤੀ ਵਾਕਿਆ ਹੀ ਵਿਸ਼ੇਸ਼ ਸੀ। ਡਾ. ਦੀਪਤੀ ਦਾ 'ਅਸੀਂ ਜਾਨਵਰਾਂ ਤੋਂ ਕਿਵੇਂ ਵੱਖਰੇ ਹਾਂ' ਲੜੀ ਮਨੁੱਖ ਨੂੰ ਮਨੁੱਖ ਹੋਣ ਦਾ ਅਹਿਸਾਸ ਕਰਵਾਉਂਦਾ ਹੈ। **ਕੁਲਵਿੰਦਰ ਸਿੰਘ ਰਾਜੇਵਾਲ**


ਜਲੰਧਰ ਬੱਸ ਅੱਡੇ ਤੋਂ ਤਰਕਸ਼ੀਲ ਮੈਗਜ਼ੀਨ ਖਰੀਦਿਆ। ਬਾਹਰ ਟਾਈਟਲ 'ਤੇ ਲੱਗੀ ਫੋਟੋ ਮੈਨੂੰ ਕਿਸੇ ਸੰਤ ਦੀ ਜਾਪੀ। ਮੈਂ 10+2 ਜਮਾਤਾਂ ਪੜ੍ਹੀਆਂ ਅਤੇ ਮੈਂ ਬਹੁਤ ਹੀ ਧਾਰਮਕ ਖਿਆਲਾਂ ਦਾ ਆਦਮੀ ਹਾਂ। ਮੈਨੂੰ ਲੱਗਾ ਕਿ ਇਹ ਵੀ ਕੋਈ ਨਵੇਂ ਸੰਤ ਹਨ। ਪਰ ਜਦੋਂ ਮੈਗਜ਼ੀਨ ਪੜ੍ਹਿਆ ਤਾਂ ਮੇਰੇ ਦਿਮਾਗ ਦੇ ਕਬਾੜ ਖੁੱਲ੍ਹ ਗਏ।

## ਸਾਧ ਨੇ ਮਾਲਾ ਫੇਰ ਕੇ ਠੱਗਿਆ

ਬਰਨਾਲਾ, 3 ਅਪ੍ਰੈਲ- ਘਰਾਂ ਵਿਚੋਂ ਲੱਸੀ ਇਕੱਠੀ ਕਰਕੇ ਵੇਚਣ ਵਾਲੇ ਸੰਘੇੜਾ ਦੇ ਮਹਿੰਦਰ ਸਿੰਘ ਨਾਲ ਸਾਧ ਨੇ ਠੱਗੀ ਮਾਰ ਲਈ ਉਸਨੇ ਦੱਸਿਆ ਕਿ ਸੰਘੇੜਾ ਭੱਠੇ ਕੋਲ ਜਾਂਦੇ ਸਮੇਂ ਉਸਨੂੰ ਇਹ ਸਾਧ ਮਿਲਿਆ ਤੇ ਰੋਕ ਕੇ ਦਸ ਰੁਪਏ ਦਾਨ ਕਰਨ ਲਈ ਕਿਹਾ। ਜਦੋਂ ਉਹ ਇਕੱਠੇ ਕੀਤੇ ਪੈਸਿਆਂ ਵਿਚੋਂ ਦੇਣ ਲੱਗਾ ਤਾਂ ਸਾਧ ਨੇ ਪੈਸਿਆਂ ਵਾਲਾ ਮਾਲਾ ਨੂੰ ਲਾ ਕੇ ਉਸਦੇ ਦੇ ਹੱਥ ਉਪਰ ਹੱਥ ਰੱਖ ਕੇ ਕਹਿਣ ਲੱਗਾ, "ਆਹ ਦਸ ਰੁਪਏ ਦਾ ਨੋਟ ਅਸੀਂ ਲੈ ਲਿਆ, ਤੂੰ ਗਿਆਰ੍ਹਾਂ ਰੁਪਏ ਦਾ ਗੁੜ ਮੱਸਿਆ ਵਾਲੇ ਦਿਨ ਗਊਂ ਨੂੰ ਚਾਰ ਦੇਵੀਂ।" ਜਦੋਂ ਉਹ ਘਰ ਜਾ ਕੇ ਇਕੱਠੇ ਕੀਤੇ ਸੱਤ ਸੌ ਤੀਹ ਰੁਪਏ ਦੇਣ ਲੱਗਾ ਤਾਂ ਉਸ ਵਿਚੋਂ ਸਿਰਫ਼ ਛੇ ਸੌ ਵੀਹ ਰੁਪਏ ਹੀ ਨਿੱਕਲੇ। ਉਹ ਸਾਧ ਸੌ ਦੇ ਨੋਟ 'ਤੇ ਦਸ ਰੁਪਏ ਲਾ ਕੇ ਇੱਕ ਸੌ ਦਸ ਰੁਪਏ ਉਡਾ ਲੈ ਗਿਆ।

(ਪੰਜਾਬੀ ਟ੍ਰਿਬਿਊਨ)

## ਲੁੱਟਾਂ-ਖੋਹਾਂ ਕਰਨ ਵਾਲੇ ਤਿੰਨ ਸਾਧ ਗ੍ਰਿਫ਼ਤਾਰ

ਹੁਸ਼ਿਆਰਪੁਰ (17 ਅਪ੍ਰੈਲ) ਥਾਣਾ ਮੇਹਟੀਆਣਾ ਦੀ ਪੁਲਿਸ ਨੇ ਅੱਜ ਤਿੰਨ ਅਜਿਹੇ ਅਖੌਤੀ ਸਾਧਾਂ ਨੂੰ ਗ੍ਰਿਫ਼ਤਾਰ ਕੀਤਾ ਹੈ ਜਿਨ੍ਹਾਂ ਨੇ ਮੋਟਰਸਾਈਕਲ ਸਵਾਰ ਪਤੀ ਪਤਨੀ ਨੂੰ ਘੇਰ ਕੇ ਅਸ਼ੀਰਵਾਦ ਦੇ ਕੇ ਪਹਿਲਾਂ ਦਾਨ ਵਜੋਂ ਕੁਝ ਪੈਸਿਆਂ ਦੀ ਮੰਗ ਕੀਤੀ, ਪਰੰਤੂ ਬਾਅਦ ਵਿਚ ਤੇਜ਼ਧਾਰ ਹਥਿਆਰਾਂ ਦੀ ਨੋਕ 'ਤੇ ਉਹਨਾਂ ਕੋਲੋਂ ਸਾਢੇ ਸੱਤ ਹਜ਼ਾਰ ਰੁਪਇਆ ਲੁੱਟ ਲਿਆ।

ਪ੍ਰਾਪਤ ਜਾਣਕਾਰੀ ਅਨੁਸਾਰ ਲੁਧਿਆਣਾ ਵਾਸੀ ਜਸਪਾਲ ਸਿੰਘ ਨੇ ਦੱਸਿਆ ਕਿ ਉਹ ਆਪਣੀ ਪਤਨੀ ਅਤੇ ਸਾਲੀ ਸਮੇਤ ਮੋਟਰ ਸਾਈਕਲ 'ਤੇ ਸਵਾਰ ਹੋ ਕੇ ਰਾਜਪੁਰ ਤੋਂ ਹੁਸ਼ਿਆਰਪੁਰ ਵੱਲ ਨੂੰ ਆ ਰਿਹਾ ਸੀ। ਇਸੇ ਦੌਰਾਨ ਉਹ ਮੇਹਟੀਆਣਾ ਲਾਗੇ ਇੱਕ ਪੈਟਰੋਲ ਪੰਪ ਤੋਂ ਤੇਲ ਪੁਆ ਕੇ ਬਾਹਰ ਨਿੱਕਲੇ ਤਾਂ ਥੋੜ੍ਹੀ ਦੂਰ ਖੜ੍ਹੇ ਸਾਧ ਨੇ ਉਹਨਾਂ ਨੂੰ ਰੋਕ ਲਿਆ। ਸਾਧਾਂ ਨੇ ਹਰੇ ਅਤੇ ਕਾਲੇ ਰੰਗ ਦਾ ਚੋਲਾ ਪਾਇਆ ਸੀ। ਬਾਅਦ ਵਿਚ ਉੱਥੇ ਲੁਕੇ ਉਸਦੇ ਦੂਜੇ ਦੋ ਸਾਥੀ ਸਾਧ ਵੀ ਆ ਗਏ। ਉਹਨਾਂ ਨੇ ਆਪਸ ਵਿਚ ਗਿੱਟ-ਮਿੱਟ ਕੀਤੀ ਅਤੇ ਕੁੱਟ ਮਾਰ ਕਰਕੇ ਤੇ ਧਮਕੀਆਂ ਦੇ ਕੇ 70 ਸੌ ਪੰਜਾਹ ਰੁਪਏ ਨਕਦੀ ਲੁੱਟ ਕੇ ਫਰਾਰ ਹੋਣ ਲੱਗੇ। ਉਹਨਾਂ ਦਾ ਰੌਲਾ ਸੁਣ ਕੇ ਨਾਕੇ 'ਤੇ ਖੜ੍ਹੀ ਪੁਲਿਸ ਨੇ ਉਹਨਾਂ ਤਿੰਨਾਂ ਨੂੰ ਕਾਬੂ ਕਰ ਲਿਆ।

(ਪੰਜਾਬੀ ਟ੍ਰਿਬਿਊਨ)

## ਟਰੱਕ ਪਲਟਣ ਨਾਲ 23 ਸ਼ਰਧਾਲੂਆਂ ਦੀ ਮੌਤ

ਸ਼੍ਰੀ ਅਨੰਦਪੁਰ ਸਾਹਿਬ- ਬੀਤੀ ਦੇਰ ਰਾਤ ਅਨੰਦਪੁਰ ਸਾਹਿਬ ਸ਼੍ਰੀ ਨੈਣਾ ਦੇਵੀ ਮੁੱਖ ਸੜਕ 'ਤੇ ਪੈਂਦੇ ਪਿੰਡ ਜੱਜਰ ਦੇ ਕੋਲ ਸ਼ਰਧਾਲੂਆਂ ਨਾਲ ਭਰੇ ਟਰੱਕ ਦੇ ਦਰੱਖ਼ਤ ਨਾਲ ਵੱਜਣ ਉਪਰੰਤ ਪਲਟ ਜਾਣ ਨਾਲ 6 ਔਰਤਾਂ ਤੇ 1 ਬੱਚੇ ਸਮੇਤ 23 ਸ਼ਰਧਾਲੂਆਂ ਦੀ ਮੌਤ ਹੋ ਜਾਣ ਦੀ ਦਿਲ ਕੰਬਾਊ ਘਟਨਾ ਘਟ ਗਈ। ਟਰੱਕ ਵਿਚ 100 ਤੋਂ ਵੱਧ ਸ਼ਰਧਾਲੂ ਸਵਾਰ ਸਨ।

ਮੌਕੇ 'ਤੇ ਪੁੱਜੇ ਰੋਪੜ ਜ਼ਿਲ੍ਹੇ ਦੀ ਡੀ.ਸੀ. ਪੀ ਭਾਰਤੀ ਅਤੇ ਜ਼ਿਲ੍ਹਾ ਪੁਲਿਸ ਮੁਖੀ ਐਲ.ਕੇ. ਯਾਦਵ ਨੇ ਹਸਪਤਾਲ ਪੁੱਜ ਕੇ ਜ਼ਖ਼ਮੀਆਂ ਦਾ ਹਾਲ-ਚਾਲ ਪੁੱਛਿਆ। ਇਸ ਘਟਨਾ ਦੀ ਸੂਚਨਾ ਮਿਲਦੇ ਹੀ ਪੰਜਾਬ ਦੀ ਸਿਹਤ ਮੰਤਰੀ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੇ ਮੌਕੇ 'ਤੇ ਪੁੱਜ ਕੇ ਜਾਇਜ਼ਾ ਲਿਆ ਅਤੇ ਉਹਨਾਂ ਕਿਹਾ ਕਿ ਉਹ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਉੱਤੇ ਜੋਰ ਪਾਉਣਗੇ ਕਿ ਭਾਰ ਢੋਣ ਵਾਲੇ ਵਾਹਨਾਂ ਦੁਆਰਾ ਸਵਾਰੀਆਂ ਢੋਣ 'ਤੇ ਪਾਬੰਧੀ ਲਾਈ ਜਾਵੇ।

(ਦੈਨਿਕ ਜਾਗਰਨ)

## ਬਾਬੇ ਦੇ ਝਾਂਸੇ 'ਚ ਆ ਕੇ ਸੋਨੇ ਦੀ ਚੈਨੀ ਗੁਆਈ

ਸਿਰਸਾ (17 ਅਪ੍ਰੈਲ) ਇੱਥੋਂ ਦੀ ਚਿਤਰਗੜ੍ਹ ਪੱਟੀ ਦੀ ਔਰਤ ਨੂੰ ਪੁੱਤਰ ਦੀ ਪ੍ਰਾਪਤੀ ਦੀ ਇੱਛਾ ਕਾਰਨ ਆਪਣੀ ਸੋਨੇ ਦੀ ਚੈਨੀ ਗੁਆਉਣੀ ਪਈ। ਪ੍ਰਾਪਤ ਜਾਣਕਾਰੀ ਅਨੁਸਾਰ ਅੰਜੂ ਨਾਮੀ ਔਰਤ ਬੱਚੇ ਲਈ ਆਪਣਾ ਡਾਕਟਰੀ ਇਲਾਜ ਕਰਵਾ ਰਹੀ ਹੈ। ਬੀਤੇ ਦਿਨ ਇੱਕ ਬਾਬਾ ਉਹਨਾਂ ਦੇ ਘਰ ਆਇਆ ਅਤੇ ਉਸ ਨੇ ਅੰਜੂ ਦੀ ਹਰ ਤਮੰਨਾ ਪੂਰੀ ਹੋਣ ਦੀ ਗੱਲ ਕਹੀ। ਉਹ ਬਾਬੇ ਦੇ ਝਾਂਸੇ ਵਿਚ ਆ ਗਈ। ਬਾਬੇ ਦੇ ਕਹਿਣ 'ਤੇ ਉਸਨੇ ਇੱਕ ਰੁਮਾਲ ਵਿਚ ਸੋਨੇ ਦੀ ਚੈਨ ਅਤੇ 50 ਰੁਪਏ ਦਾ ਨੋਟ ਬੰਨ੍ਹ ਕੇ ਬਾਬੇ ਨੂੰ ਦੇ ਦਿੱਤਾ। ਦੱਸਿਆ ਗਿਆ ਹੈ ਕਿ ਬਾਬੇ ਨੇ ਰੁਮਾਲ ਨੂੰ ਆਪਣੇ ਹੱਥ ਵਿਚ ਲੈ ਕੇ ਕੋਈ ਮੰਤਰ ਪੜ੍ਹਿਆ ਅਤੇ ਮੰਤਰ ਪੜ੍ਹਨ ਤੋਂ ਬਾਅਦ ਰੁਮਾਲ ਵਾਪਸ ਅੰਜੂ ਨੂੰ ਦੇ ਦਿੱਤਾ। ਬਾਬੇ ਨੇ ਅੰਜੂ ਨੂੰ ਕਿਹਾ ਕਿ ਢਾਈ ਘੰਟ ਤੋਂ ਪਹਿਲਾਂ ਰੁਮਾਲ ਨੂੰ ਨਹੀਂ ਖੋਲ੍ਹਣਾ, ਜੇ ਖੋਲ੍ਹਿਆ ਤਾਂ ਕੋਈ ਵੱਡਾ ਨੁਕਸਾਨ ਹੋ ਸਕਦਾ ਹੈ। ਢਾਈ ਘੰਟੇ ਬਾਅਦ ਜਦੋਂ ਅੰਜੂ ਨੇ ਰੁਮਾਲ ਖੋਲ੍ਹਿਆ ਤਾਂ ਨਾ ਰੁਮਾਲ ਵਿਚ 50 ਰੁਪਏ ਦਾ ਨੋਟ ਸੀ ਅਤੇ ਨਾ ਹੀ ਸੋਨੇ ਦੀ ਚੈਨ।

(ਪੰਜਾਬੀ ਟ੍ਰਿਬਿਊਨ)



ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ:) ਵੱਲੋਂ ਪ੍ਰਕਾਸ਼ਿਤ ਸਾਹਿਤ

...ਤੇ ਦੇਵ ਪੁਰਸ਼ ਹਾਰ ਗਏ
...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
ਭੂਤਾਂ ਵਾਲੀ ਹਵੇਲੀ
ਮਿੱਟੀ ਤੋਂ ਮਨੁੱਖ ਤੱਕ
ਜੋਤਿਸ਼ ਝੂਠ ਬੋਲਦਾ ਹੈ
ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
ਮਨੋਰੋਗ ਕਾਰਨ ਅਤੇ ਇਲਾਜ
ਸਮੋਹਣ ਨੀਂਦ ਕੀ? ਕਿਉਂ? ਕਿਵੇਂ?
ਮਨੋਰੋਗ
ਧਰਮ ਕਰਮ
ਇਖ਼ਲਾਕ
ਹਿੰਦੂਤਵੀ ਫਾਸ਼ੀਵਾਦ
ਭਗਤ ਸਿੰਘ ਦਾ ਰਾਹ
ਤੁਸਾਂ ਪੁੱਛਿਆ
ਆਓ, ਧਰਮ ਵੱਲ ਪਰਤੀਏ
ਆਤਮਾ ਅਤੇ ਪੁਨਰ-ਜਨਮ
ਰੱਬ ਦਾ ਅੰਤ
ਜਾਦੂ-ਮੰਤਰ ?
ਪਿੱਪਲ ਵਾਲਾ ਭੂਤ
ਮੈਂ ਨਾਸਤਿਕ ਕਿਉਂ ਹਾਂ?
ਨੌਜਵਾਨ ਅਤੇ ਸੈਕਸ ਸਮੱਸਿਆ
ਤਰਕ ਦੀ ਸਾਣ 'ਤੇ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪੇਸ਼ਕਸ਼
ਹਫ਼ਤਾਵਾਰੀ ਟੀ.ਵੀ. ਸੀਰੀਅਲ
ਤਰਕ ਦੀ ਸਾਣ 'ਤੇ
(Set of 6 VCD 125/- )
(Set of 6 DVD 150/-)

ਅਪੀਲ
ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪੇਸ਼ਕਸ਼
ਹਫ਼ਤਾਵਾਰੀ ਟੀ.ਵੀ. ਸੀਰੀਅਲ
ਤਰਕ ਦੀ ਸਾਣ 'ਤੇ
ਦੀਆਂ ਹੋਰ ਕਿਸ਼ਤਾਂ ਤਿਆਰ ਕਰਨ ਲਈ ਸੁਝਾਵਾਂ ਅਤੇ ਆਰਥਿਕ ਸਹਿਯੋਗ ਦੀ ਮੰਗ ਕੀਤੀ ਜਾਂਦੀ ਹੈ।

ਤਰਕਸ਼ੀਲ ਸਾਹਿਤ, ਮੈਗਜ਼ੀਨ ਅਤੇ ਸੀ.ਡੀ., ਡੀ.ਵੀ.ਡੀ. ਮੰਗਵਾਉਣ ਦਾ ਪਤਾ
ਮੁੱਖ ਦਫਤਰ : ਤਰਕਸ਼ੀਲ ਸੁਸਾਇਟੀ ਪੰਜਾਬ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148 101, ਪੋਸਟ ਬਾਕਸ ਨੰ: 55
ਫੋਨ 01679-241466, ਮੋਬਾਇਲ 98769 53561

ਜਿਲਦ ਨੰ. 8 ਰਜਿ ਨੰ: PUNPUN/2002/5393 ਅੰਕ : 3

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸਿਲਵਰ ਜੁਬਲੀ 'ਤੇ



ਤਰਕਸ਼ੀਲ ਸੁਸਾਇਟੀ ਨੇ ਪਿਛਲੇ 25 ਸਾਲਾਂ 'ਚ ਲੋਕਾਂ ਨੂੰ ਵਿਗਿਆਨਕ ਚੇਤਨਾ ਨਾਲ ਜੋੜਨ ਲਈ ਬਹੁਤ ਅਹਿਮ ਕਾਰਜ ਕੀਤਾ ਹੈ। ਜਿਸ ਦੇ ਆਉਣ ਵਾਲੇ ਸਮੇਂ ਵਿੱਚ ਹਾਂ ਪੱਖੀ ਨਤੀਜੇ ਸਾਹਮਣੇ ਆਉਣਗੇ। ਅੱਜ ਪੰਜਾਬ ਵਿੱਚ ਤਰਕਸ਼ੀਲਾਂ ਦਾ ਜੋ ਸਥਾਨ ਹੈ ਉਹ ਇਸ ਦੇ ਉੱਦਮੀ ਵਰਕਰਾਂ ਦੀ ਮਿਹਨਤ ਤੇ ਲਗਨ ਸਦਕਾ ਹੈ। ਹੁਣ ਤਰਕਸ਼ੀਲਾਂ ਨੂੰ ਆਪਣੇ ਘੇਰੇ ਨੂੰ ਹੋਰ ਵਿਸ਼ਾਲ ਕਰਨਾ ਚਾਹੀਦਾ ਹੈ।

*ਗੁਰਸ਼ਰਨ ਸਿੰਘ ਨਾਟਕਕਾਰ*

ਪਿਛਲੇ 23 ਸਾਲਾਂ ਵਿੱਚ ਤਰਕਸ਼ੀਲ ਸੁਸਾਇਟੀ ਨੇ ਹੋਰ ਕਿਸੇ ਵੀ ਸਮਾਜਿਕ ਸੰਸਥਾ ਨਾਲੋਂ ਬਹੁਤ ਵਧੇਰੇ ਉੱਦਮ ਕੀਤੇ ਹਨ। ਸਦੀਆਂ ਤੋਂ ਅੰਧ ਵਿਸ਼ਵਾਸ, ਭਰਮ ਭੁਲੇਖਿਆਂ, ਅਖੌਤੀ ਬਾਬਿਆਂ ਤੇ ਅਜਿਹੇ ਹੋਰ ਲੋਕਾਂ ਦੇ ਦੰਭ ਦਾ ਸ਼ਿਕਾਰ ਹੋਏ ਲੋਕਾਂ ਨੂੰ ਵਿਗਿਆਨਕ ਸੋਚ ਵੱਲ ਪ੍ਰੇਰਿਤ ਕਰਨ ਦਾ ਜੋ ਵੱਡਾ ਕਾਰਜ ਕੀਤਾ ਹੈ ਉਹ ਮਾਮੂਲੀ ਨਹੀਂ ਕਿਹਾ ਜਾ ਸਕਦਾ, ਪਰ ਜਿਹੜਾ ਦੇਸ਼ ਦੋ-ਢਾਈ ਹਜ਼ਾਰ ਸਾਲ ਤੱਕ ਅੰਧ-ਵਿਸ਼ਵਾਸਾਂ ਦੀ ਦਲਦਲ ਵਿੱਚ ਖੁੱਭਿਆ ਰਿਹਾ ਹੋਵੇ, ਉਸਨੂੰ ਵਿਗਿਆਨਕ ਤੇ ਜੀਵਨ ਦੇ ਯਥਾਰਥਕ ਵਿਚਾਰਾਂ ਵੱਲ ਮੋੜਨਾ ਭਾਵੇਂ ਅਸੰਭਵ ਨਹੀਂ ਪਰ ਕੋਈ ਆਸਾਨ ਕੰਮ ਵੀ ਨਹੀਂ। ਜਿਹੜੇ ਵੀ ਨੌਜਵਾਨ ਇਸ ਸੰਸਥਾ ਨਾਲ ਲਗਾਤਾਰ ਜੁੜੇ ਰਹੇ ਹਨ। ਉਹਨਾਂ ਨੂੰ ਇਸ ਮਹਾਨ ਕਾਰਜ ਨਾਲ ਜੁੜੇ ਰਹਿਣਾ ਚਾਹੀਦਾ ਹੈ। ਇਸ ਦੇ ਨਾਲ ਹੀ ਸੈਂਕੜੇ ਨਹੀਂ ਸਗੋਂ ਹਜ਼ਾਰਾਂ ਨੌਜਵਾਨਾਂ ਨੂੰ ਜੋੜਨਾ ਲਾਜ਼ਮੀ ਹੈ ਤਾਂ ਹੀ ਇਹ ਵੱਡਾ ਤੇ ਮੁਸ਼ਕਿਲ ਕੰਮ ਸੰਭਵ ਹੋ ਸਕਦਾ ਹੈ, ਸਭ ਤੋਂ ਜਰੂਰੀ ਵਿਗਿਆਨਕ ਤੱਥ ਆਮ ਲੋਕਾਂ ਨੂੰ ਸਮਝਾਉਣ ਦੀ ਲੋੜ ਹੈ ਉਹ ਇਹੋ ਹੈ ਕਿ ਅਗਲਾ ਤੇ ਪਿਛਲਾ ਕੋਈ ਜੀਵਨ ਨਹੀਂ ਸਿਰਫ ਇਹੋ ਮਾਨਵੀ ਜੀਵਨ ਜੋ ਉਨ੍ਹਾਂ ਨੂੰ ਮਿਲਿਆ ਹੈ ਉਹ ਸਭ ਕੁਝ ਹੈ। ਜੋ ਵੀ ਚੰਗਾ ਮਾੜਾ ਬੀਤਣਾ ਜਾਂ ਕਰਨਾ ਹੈ, ਉਹਦੇ ਲਈ ਇਹੋ ਜੀਵਨ ਹੈ। ਇਸ ਸੱਚਾਈ ਨੂੰ ਸਮਝਣਾ ਅਤੇ ਸਮਝਾਉਣਾ ਅਤਿਅੰਤ ਜਰੂਰੀ ਹੈ ਤਾਂ ਕਿ ਲੋਕ ਅੰਧ-ਵਿਸ਼ਵਾਸਾਂ ਤੇ ਜੀਵਨ ਦੀਆਂ ਸਮੱਸਿਆਵਾਂ ਤੋਂ ਛੁਟਕਾਰਾ ਪਾ ਸਕਣ।



*ਪਦਮ ਸ਼੍ਰੀ ਗੁਰਦਿਆਲ ਸਿੰਘ ਨਾਵਲਕਾਰ*



ਤਰਕਸ਼ੀਲ ਲਹਿਰ ਨੂੰ ਪੰਜਾਬ ਵਿੱਚ ਆਪਣੇ 25 ਸਾਲ ਸ਼ਾਨ ਨਾਲ ਪੂਰੇ ਕਰਨ 'ਤੇ ਮੈਂ ਵਧਾਈ ਦਿੰਦਾ ਹਾਂ। ਲਹਿਰ ਦੀਆਂ ਖਾਸ ਪ੍ਰਾਪਤੀਆਂ ਹਨ ਅੰਧ-ਵਿਸ਼ਵਾਸ ਅਤੇ ਭਰਮਾਂ ਨੂੰ ਫੈਲਾਉਣ ਵਾਲੀਆਂ ਸ਼ਕਤੀਆਂ ਦਾ ਭਾਂਡਾ ਭੰਨਣਾ, ਵਿਚਾਰਕ ਲੋਕਾਂ ਨੂੰ ਆਪਣੇ ਨਾਲ ਜੋੜੀ ਰੱਖਣਾ ਤੇ ਤਰਕਸ਼ੀਲਤਾ ਦਾ ਝੰਡਾ ਉੱਚਾ ਕਰੀ ਰੱਖਣਾ। ਹੁਣ ਜਦ ਇਹ ਲਹਿਰ ਅਗਲੇਰੇ ਪੜਾਅ ਵਿੱਚ ਪੈਰ ਰੱਖ ਰਹੀ ਹੈ, ਵਿਗਿਆਨਕ ਵਿਚਾਰਧਾਰਾ ਪਰਿਵਾਰਾਂ ਤੇ ਬੱਚਿਆਂ ਵਿੱਚ ਕਿਵੇਂ ਪੈਦਾ ਕੀਤੀ ਜਾਵੇ, ਜਿਹੇ ਸਾਕਾਰਤਮਕ ਕਦਮ ਚੁੱਕਣ ਦਾ ਮੁੱਦਾ ਵਿਚਾਰਨਾ ਚਾਹੀਦਾ ਹੈ।

*ਪ੍ਰੋ. ਜਗਮੋਹਣ ਸਿੰਘ (ਸਕੱਤਰ ਸ਼ਹੀਦ ਭਗਤ ਸਿੰਘ ਖੋਜ ਕਮੇਟੀ)*


If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55
Ph. 01679-241466, Cell. 98769 53561
Web: www.tarksheel.org

BOOK POST
(Printed Matter)

To ........................................

Vill........................................

P.O........................................

Distt........................................